ਮਾਸਿਕ ਭੇਟਾ : ₹ ੫/-

# ਗੁਰਮਤਿ ਪ੍ਰਕਾਸ਼

ਜਿਲਦ : ੫੭ ਭਾਦੋਂ-ਅੱਸੂ ਸੰਮਤ ਨਾਨਕਸ਼ਾਹੀ ੫੪੫ (ਸਤੰਬਰ 2013) ਅੰਕ : ੬

ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ



# ਵਿਰਾਸਤੀ ਨਿਸ਼ਾਨੀਆਂ



ਗੁਰਦੁਆਰਾ ਬਾਬਾ ਨਾਥਾ ਜੀ, ਕਪੂਰਗੜ੍ਹ
ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ
ਸੁਰੱਖਿਅਤ ਪੁਰਾਤਨ ਸੁੰਦਰ ਸ਼ਸਤਰ

ਫੋਟੋ : ਸਿਮਰਜੀਤ ਸਿੰਘ





ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਭਾਦੋਂ-ਅੱਸੂ, ਨਾਨਕਸ਼ਾਹੀ ੫੪੫ ਸਤੰਬਰ 2013

ਜਿਲਦ ੫੭ ਅੰਕ ੯



*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 19

# ਤਤਕਰਾ

# ਨਾਨਕ ਅਸੁਨਿ ਮਿਲਹੁ ਪਿਆਰੇ

*ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥*
*ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥*
*ਝੂਠ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥*
*ਆਗੈ ਘਾਮ ਪਿਛੈ ਰੁਤਿ ਜਾੜਾ ਦੇਖਿ ਚਲਤ ਮਨੁ ਡੋਲੇ॥*
*ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥*
*ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥* (ਪੰਨਾ ੧੧੦੮)

ਸ੍ਰੀ ਗੁਰੂ ਨਾਨਕ ਦੇਵ ਜੀ ਬਾਰਹ ਮਾਹ ਤੁਖਾਰੀਂ ਦੀਆਂ ਇਨ੍ਹਾਂ ਪੰਕਤੀਆਂ ਦੁਆਰਾ ਅੱਸੂ ਮਹੀਨੇ ਦੀ ਰੁੱਤ ਦਾ ਵਰਣਨ ਕਰਦਿਆਂ ਪ੍ਰਭੂ-ਪਤੀ ਨਾਲ ਸਦੀਵੀ ਮਿਲਾਪ ਕਰਨ ਦਾ ਨਿਰਮਲ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਜੀਵ-ਇਸਤਰੀ ਦੀ ਪ੍ਰਭੂ-ਮਿਲਾਪ ਦੀ ਤਾਂਘ ਤੀਬਰ ਹੋਣ ਦਾ ਉਲੇਖ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਹੇ ਮੇਰੇ ਪਿਆਰੇ ਪ੍ਰੀਤਮ! ਹੁਣ ਤਾਂ ਅੱਸੂ ਦਾ ਮਹੀਨਾ ਵੀ ਆ ਗਿਆ ਹੈ। ਆਪ ਜੀ ਦੇ ਵਿਛੋੜੇ 'ਚ ਮੈਂ ਨਿਮਾਣੀ ਜੀਵ ਇਸਤਰੀ ਦਾ ਬੁਰਾ ਹਾਲ ਹੈ। ਇਸ ਵਿਛੋੜੇ 'ਚ ਬਹੁਤ ਝੂਰਦੀ ਆ ਰਹੀ ਹਾਂ। ਇਹ ਹਾਲਤ ਮਰਨ ਤੋਂ ਘੱਟ ਨਹੀਂ। ਹੇ ਪਿਆਰੇ! ਮਿਲਾਪ ਤੇਰੇ ਦੁਆਰਾ ਆਪ ਨਿਮਾਣੀ 'ਤੇ ਮਿਹਰ ਕਰਕੇ, ਤਰਸ ਕਰਕੇ ਹੀ ਸੰਭਵ ਹੋ ਸਕਦਾ ਹੈ। ਦੂਸਰੇ ਪਿਆਰ ਅਰਥਾਤ ਦੁਨੀਆ ਨਾਲ ਲੋੜੋਂ ਵੱਧ ਲਗਾਉ ਰੱਖਣ 'ਚ ਤਾਂ ਖੱਜਲ-ਖੁਆਰੀ ਹੀ ਹੈ ਨਾ! ਆਪ ਜੀ ਦੇ ਵਿਛੋੜੇ ਦੀ ਹਾਲਤ ਇਸ ਕਰਕੇ ਵੀ ਅਸਹਿ ਹੈ ਕਿ ਮੈਂ ਸੰਸਾਰਕ ਝੰਜਟਾਂ 'ਚ ਬੜੀ ਖੁਆਰ ਹੋਈ ਹਾਂ। ਜਦੋਂ ਮੈਂ ਕੂੜੇ ਸੰਸਾਰਕ ਝੰਜਟਾਂ 'ਚ ਫਸਣ ਲਈ ਆਪ ਗਲਤੀ ਕੀਤੀ ਤਾਂ ਹੀ ਮੈਨੂੰ ਮੇਰੇ ਪਤੀ ਨੇ ਛੱਡਿਆ ਤੇ ਮੈਂ ਛੁੱਟੜ ਤਕ ਅਖਵਾਈ। ਸੰਸਾਰਕ ਝੰਜਟਾਂ 'ਚ ਲੱਗਿਆਂ ਹੀ ਮੇਰੇ ਸਿਰ ਦੇ ਕੇਸ ਪਿਲਛੀ ਤੇ ਕਾਹੀ ਦੇ ਬੂਰ ਦੀ ਤਰ੍ਹਾਂ ਚਿੱਟੇ ਹੋ ਗਏ। ਅੱਸੂ ਮਹੀਨੇ ਪੰਜਾਬ ਦੇ ਦਰਿਆਵਾਂ ਕੰਢੇ ਉੱਗੀ ਕਾਹੀ ਤੇ ਪਿਲਛੀ ਨੂੰ ਚਿੱਟਾ ਬੂਰ ਲੱਗਾ ਹੁੰਦਾ ਹੈ। ਉਸ ਚਿੱਟੇ ਬੂਰ ਨੂੰ ਤੱਕ ਕੇ ਜੀਵ-ਇਸਤਰੀ ਨੂੰ ਆਪਣੇ ਬੁਢਾਪੇ ਦਾ ਅਹਿਸਾਸ ਹੁੰਦਾ ਹੈ ਕਿ ਇਨਸਾਨ ਜਵਾਨੀ 'ਚ ਪਰਮਾਤਮਾ ਦੀ ਭਗਤੀ ਦਾ ਰਾਹ ਆਮ ਕਰਕੇ ਅਪਣਾਉਂਦਾ ਨਹੀਂ। ਇਸ ਕਾਰਨ ਬਜ਼ੁਰਗ ਅਵਸਥਾ 'ਚ ਪਛਤਾਵਾ ਹੀ ਪੱਲੇ ਪੈਂਦਾ ਹੈ। ਗਰਮੀ ਵਾਲੀ ਰੁੱਤ ਭਾਵ ਜਵਾਨੀ ਤਾਂ ਚਲੀ ਗਈ। ਹੁਣ ਤਾਂ ਅੱਗੇ ਸਿਆਲ ਹੀ ਨਜ਼ਰ ਆ ਰਿਹਾ ਹੈ। ਸਖ਼ਤ ਸੁਭਾਅ ਵਾਲੇ ਸਿਆਲ ਦਾ ਖਿਆਲ ਕਰਕੇ ਜੀਵ-ਇਸਤਰੀ ਦਾ ਮਨ ਡੋਲਦਾ ਹੈ ਕਿ ਹਾਏ! ਸਿਆਲ ਦੀ ਮਾਰ ਕੀ ਮੈਂ ਝੱਲ ਸਕਾਂਗੀ? ਜੀਵ-ਆਤਮਾ ਨੂੰ ਸਿਆਲ ਦੇ ਸੰਸਿਆਂ ਤੋਂ ਛੁਟਕਾਰਾ ਦਿਵਾਉਂਦਿਆਂ ਗੁਰੂ ਜੀ ਸਹਿਜ ਵਾਲਾ ਗੁਰਮਤਿ ਜੀਵਨ-ਢੰਗ ਸੁਝਾਉਂਦੇ ਹਨ। ਬਖ਼ਸ਼ਿਸ਼ ਕਰਦੇ ਹਨ ਕਿ ਦਸਾਂ ਹੀ ਦਿਸ਼ਾਵਾਂ 'ਚ ਭਾਵ ਹਰ ਪਾਸੇ ਹੀ ਅੱਸੂ ਦੇ ਮਹੀਨੇ ਹਰੀਆਂ ਟਾਹਣੀਆਂ ਨਜ਼ਰੀਂ ਪੈਂਦੀਆਂ ਹਨ। ਜਿਹੜਾ ਭੋਜਨ ਹੌਲੀ-ਹੌਲੀ ਧੀਰਜ ਰੱਖਦਿਆਂ ਪਕਾਈਏ ਉਹ ਮਿੱਠਾ ਤੇ ਰਸਦਾਇਕ ਬਣਦਾ ਹੈ। ਭਾਵ ਜੀਵ-ਆਤਮਾ ਆਪਣੇ ਰੂਹਾਨੀ ਭੋਜਨ ਨੂੰ ਪਕਾਉਣ ਦਾ ਉੱਦਮ ਉਪਰਾਲਾ ਕਰੇ। ਹੇ ਨਾਨਕ! ਅੱਸੂ ਦੀ ਮਿੱਠੀ ਸੁਹਾਵਣੀ ਰੁੱਤ 'ਚ ਸੱਚੇ ਗੁਰੂ ਰੂਪੀ ਵਿਚੋਲੇ ਨੂੰ, ਵਕੀਲ ਦਾ ਜੇਕਰ ਸਾਥ-ਸਹਿਯੋਗ ਮਿਲ ਜਾਵੇ ਭਾਵ ਸੁਯੋਗ ਗੁਰਮਤਿ ਜੀਵਨ-ਮਾਰਗ ਦੀ ਸੋਝੀ ਪੱਲੇ ਪੈ ਜਾਵੇ ਤਾਂ ਜੀਵ-ਆਤਮਾ, ਜੀਵ-ਇਸਤਰੀ ਪਿਆਰੇ-ਪਤੀ ਪਰਮਾਤਮਾ ਨਾਲ ਸਦੀਵੀ ਮਿਲਾਪ ਦਾ ਸੁਖ ਹਾਸਲ ਕਰ ਸਕਦੀ ਹੈ। ■

ਸੰਪਾਦਕੀ

# ਸਰਬ-ਸਾਂਝੀਵਾਲਤਾ ਦੇ ਪ੍ਰਤੀਕ: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਸੋਨੇ ਦੀ ਚਿੜ੍ਹੀ ਕਹੇ ਜਾਣ ਵਾਲੇ ਭਾਰਤ ਦੇ ਵਸਨੀਕਾਂ ਦੀ ਖ਼ੁਸ਼ਹਾਲੀ ਭੈੜੀ ਨਜ਼ਰ ਵਾਲਿਆਂ ਨੂੰ ਚੰਗੀ ਨਾ ਲੱਗੀ। ਇੱਥੇ ਵੱਸਦੇ ਲੋਕਾਂ ਦੇ ਪਿਆਰ ਤੇ ਮਿਲਵਰਤਨ ਨੂੰ ਅਜਿਹੀ ਨਜ਼ਰ ਲੱਗੀ ਕਿ ਇਹ ਸਦੀਆਂ ਭਰ ਦੀ ਗ਼ੁਲਾਮੀ ਦੇ ਨਰਕ ਵਿਚ ਜਾ ਪਿਆ। ਬਾਹਰਲੇ ਧਾੜਵੀ ਇਨ੍ਹਾਂ ਨੂੰ ਲੁੱਟ-ਖਸੁੱਟ ਕੇ, ਮਾਰ ਕੁੱਟ ਕੇ ਆਪਣੀ ਰਾਜਸੀ ਸੱਤਾ ਕਾਇਮ ਕਰਦੇ ਰਹੇ ਅਤੇ ਆਪਣੇ ਆਪ ਨੂੰ ਅਵੱਲ ਦਰਜਾ ਅਤੇ ਇੱਥੋਂ ਦੇ ਅਸਲ ਵਸਨੀਕਾਂ ਨੂੰ ਦੋਮ ਦਰਜਾ ਸਮਝ ਕੇ ਵਰਤਾਓ ਕਰਦੇ ਰਹੇ ਹਨ। ਅਜਿਹਾ ਸਮਾਂ ਵੀ ਆਇਆ ਜਦੋਂ ਭਾਰਤ ਦੀ ਧਰਤੀ 'ਤੇ ਮਜ਼ਹਬੀ ਨਫ਼ਰਤ ਅਤੇ ਘ੍ਰਿਣਾ ਨੇ ਬਹੁਤ ਭਿਆਨਕ ਰੂਪ ਧਾਰਨ ਕਰ ਲਿਆ। ਸਮੇਂ-ਸਮੇਂ ਇਸ ਵਿਰੁੱਧ ਕੁਝ ਚੇਤਨ ਮਨੁੱਖਾਂ ਨੇ ਅਵਾਜ਼ ਬੁਲੰਦ ਕਰਨ ਦੀ ਕੋਸ਼ਿਸ਼ ਵੀ ਕੀਤੀ। ਤੇਰ੍ਹਵੀਂ ਸਦੀ ਵਿਚ ਭਗਤ ਸ਼ੇਖ ਫਰੀਦ ਜੀ ਨੇ ਇੱਥੋਂ ਦੇ ਵਸਨੀਕਾਂ ਦੀ ਅਸਹਿ ਹਾਲਤ ਨੂੰ ਪਿਆਰ-ਮੁਹੱਬਤ ਅਤੇ ਰੱਬੀ ਭਗਤੀ ਵਿਚ ਰੰਗ ਕੇ ਖ਼ੁਸ਼ਹਾਲ ਸਮਾਜ ਸਿਰਜਣ ਦੀ ਘਾਲਣਾ ਕੀਤੀ। ਇਸੇ ਲੜੀ ਵਿਚ ਚੱਲਦਿਆਂ ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵੀਦਾਸ ਜੀ ਆਦਿ ਨੇ ਵੀ ਲੋਕਾਈ ਨੂੰ ਇਸ ਜ਼ਿੱਲਤ ਦੀ ਜ਼ਿੰਦਗੀ ਵਿੱਚੋਂ ਕੱਢਣ ਲਈ ਭਰਪੂਰ ਕੋਸ਼ਿਸ਼ ਕੀਤੀ। ਜ਼ਿਕਰਯੋਗ ਹੈ ਕਿ ਇਹ ਭਗਤ ਸਹਿਬਾਨ ਖ਼ੁਦ ਵੀ ਭਾਰਤ ਦੀ ਪ੍ਰਾਚੀਨ-ਕਾਲ ਤੋਂ ਚੱਲੀ ਆ ਰਹੀ ਜਾਤ-ਪਾਤ ਦੀ ਅਣਮਨੁੱਖੀ ਪ੍ਰਣਾਲੀ ਤੋਂ ਪੀੜਿਤ ਸਨ। ਇਨ੍ਹਾਂ ਭਗਤਾਂ ਨੇ ਲੋਕਾਈ ਵਿਚ ਧਾਰਮਿਕ ਖਿੱਚੋਤਾਣ ਨੂੰ ਮਿਟਾਉਂਦਿਆਂ ਮਨੁੱਖੀ ਏਕਤਾ ਨੂੰ ਇਕ ਸੂਤਰ ਵਿਚ ਪ੍ਰੋਣ ਲਈ ਸੁਹਿਰਦ ਕੋਸ਼ਿਸ਼ਾਂ ਕੀਤੀਆਂ। ਪਰੰਤੂ ਸਥਿਤੀ ਇਸ ਹੱਦ ਤਕ ਵਿਗੜ ਚੁੱਕੀ ਸੀ ਕਿ ਸੁਧਾਰ ਦਾ ਬਹੁਤ ਘੱਟ ਅਸਰ ਹੋ ਰਿਹਾ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤਕ ਹਾਲਾਤ ਹੋਂ ਵੀ ਖਰਾਬ ਹੋ ਚੁੱਕੇ ਸਨ। ਪਰੰਤੂ ਸਿੱਖ ਗੁਰੂ ਸਾਹਿਬਾਨ ਨੇ ਸਮਾਜ ਵਿਚ ਕ੍ਰਾਂਤੀਕਾਰੀ ਬਦਲਾਓ ਲਿਆਂਦਾ ਇਸ ਪ੍ਰਤੀ ਉਨ੍ਹਾਂ ਨੇ ਖ਼ੁਦ ਗੁਰਮਤਿ ਦੇ ਮਾਰਗ ਨੂੰ ਅਮਲੀ ਰੂਪ ਵਿਚ ਅਪਣਾ ਕੇ ਮਨੁੱਖਤਾ ਨੂੰ ਇਸ ਮਾਰਗ 'ਤੇ ਚੱਲਣ ਦੀ ਪ੍ਰੇਰਨਾ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕੋਮਲ ਮਨ ਹਾਹਾਕਾਰ ਕਰਦੀ ਲੋਕਾਈ ਦੇ ਦਰਦ ਨੂੰ ਸਹਾਰ ਨਾ ਸਕਿਆ। ਉਨ੍ਹਾਂ ਨੇ ਅੰਧ-ਗੁਬਾਰ ਭਰੇ ਯੁੱਗ ਨੂੰ ਗਿਆਨ ਦੇ ਦੀਵੇ ਨਾਲ ਰੋਸ਼ਨ ਕਰਨ ਲਈ ਯੋਜਨਾ ਤਿਆਰ ਕੀਤੀ। ਗੁਰੂ ਜੀ ਨੇ ਇਸ ਕਾਰਜ ਲਈ ਆਪਣੀ ਸੁਖਦਾਇਕ ਸਰਕਾਰੀ ਨੌਕਰੀ ਅਤੇ ਘਰ-ਗ੍ਰਹਿਸਤੀ ਦੇ ਸੁਖ-ਅਰਾਮ ਨੂੰ ਛੱਡ ਕੇ

ਲੋਕਾਈ ਨੂੰ ਸੱਚ ਦਾ ਰਸਤਾ ਦਿਖਾਉਣ ਦੀ ਯੋਜਨਾ ਤਿਆਰ ਕਰ ਕੇ ਸੁਲਤਾਨਪੁਰ ਲੋਧੀ ਦੀ ਧਰਤੀ 'ਤੇ 'ਨਾ ਕੋ ਹਿੰਦੂ ਨਾ ਮੁਸਲਮਾਨ' ਦਾ ਹੋਕਾ ਦੇ ਕੇ ਖੱਖੜੀ-ਖੱਖੜੀ ਹੋਏ ਅਤੇ ਨਫਰਤ ਦੀ ਅੱਗ ਵਿਚ ਸੜ ਰਹੇ ਲੋਕਾਂ ਨੂੰ ਇੱਕ ਮੰਚ 'ਤੇ ਇਕੱਠਾ ਕੀਤਾ। ਸਰਬ ਸਾਂਝੀਵਾਲਤਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੂਲ ਸਰੋਕਾਰ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੇਂ ਦੇ ਵਿਦਵਾਨਾਂ ਸਿੱਧਾਂ, ਨਾਥਾਂ, ਜੋਗੀਆਂ ਆਦਿ ਨੂੰ ਮਿਲ ਕੇ ਉਨ੍ਹਾਂ ਨੂੰ ਸੱਚ ਦੇ ਰਾਹ 'ਤੇ ਚੱਲਣ ਦੀ ਪ੍ਰੇਰਨਾ ਦੇ ਕੇ ਸੰਸਾਰ ਦੀ ਭਲਾਈ ਵਿਚ ਲਗਾਇਆ ਅਤੇ ਉਨ੍ਹਾਂ ਦਾ ਅਸਲ ਮਨੋਰਥ ਉਨ੍ਹਾਂ ਨੂੰ ਯਾਦ ਕਰਵਾਇਆ। ਗੁਰੂ ਜੀ ਨੇ 'ਸ਼ਬਦ ਗਿਆਨ' ਨਾਲ ਹਰ ਤਰ੍ਹਾਂ ਦੇ ਪਖੰਡ, ਭਰਮ-ਭੁਲੇਖੇ, ਕਰਮਕਾਂਡਾਂ ਦਾ ਵਿਰੋਧ ਕਰ ਕੇ ਸਮੁੱਚੀ ਲੋਕਾਈ ਨੂੰ ਸੱਚ ਦਾ ਰਾਹ ਵਿਖਾਇਆ। ਗੁਰੂ ਸਾਹਿਬ ਜੀ ਨੇ ਜਿੱਥੇ ਬਾਣੀ ਦੀ ਰਚਨਾ ਕੀਤੀ ਉੱਥੇ ਨਾਲ ਹੀ ਦੂਰ-ਦੂਰ ਜਾ ਕੇ ਆਪਣੇ ਸਮਕਾਲੀ ਅਤੇ ਆਪਣੇ ਤੋਂ ਪਹਿਲਾਂ ਹੋ ਚੁੱਕੇ ਭਗਤਾਂ ਮਹਾਂਪੁਰਖਾਂ ਦੀ ਬਾਣੀ ਇਕੱਠੀ ਵੀ ਕੀਤੀ ਜੋ ਸਰਬ ਲੋਕਾਈ ਨੂੰ ਸਰਬ-ਸਾਂਝੀਵਾਲਤਾ ਦਾ ਸੰਦੇਸ਼ ਦਿੰਦੀ ਹੈ। ਇਸੇ ਸਰੋਕਾਰ ਨੂੰ ਅੱਗੇ ਗੁਰੂ ਸਾਹਿਬਾਨ ਨੇ ਜਾਰੀ ਰੱਖਿਆ। ਭਾਈ ਲਹਿਣਾ ਜੀ ਨੇ ਸੱਚੀ ਗੁਰ-ਸੇਵਾ ਕਮਾਉਂਦੇ ਹੋਏ ਸ਼ਬਦ ਗੁਰੂ ਦੀ ਜੁਗਤੀ ਪ੍ਰਾਪਤ ਕਰ ਕੇ ਸਰਬ ਕਲਿਆਣ ਦਾ ਸਿਲਸਿਲਾ ਜਾਰੀ ਰੱਖਿਆ। ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਬਾਅਦ ਸ੍ਰੀ ਗੁਰੂ ਅਮਰਦਾਸ ਜੀ ਨੇ ਸ਼ਬਦ ਗੁਰੂ ਦੀ ਮੰਜ਼ਲ ਪ੍ਰਾਪਤ ਕਰ ਕੇ ਆਮ ਜਨਤਾ ਨੂੰ ਇਸ ਰੋਸ਼ਨੀ ਨਾਲ ਨਿਹਾਲ ਕੀਤਾ। ਇਹ ਸਿਲਸਿਲਾ ਲਗਾਤਾਰ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਚੱਲਦਾ ਰਿਹਾ ਅਤੇ ਉਨ੍ਹਾਂ ਨੇ ਸੱਚ ਨੂੰ ਉਭਾਰਨ ਦੇ ਰਸਤੇ 'ਤੇ ਚੱਲਦੇ ਹੋਏ ਅਨੇਕਾਂ ਕਠਿਨ ਘਾਲਣਾਵਾਂ ਘਾਲੀਆਂ।

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਉਭਾਰੇ ਸਰਬ-ਸਾਂਝੀਵਾਲਤਾ ਦੇ ਸਰੋਕਾਰ ਨੂੰ ਧਰਮ ਦੀ ਧਾਰਨਾ ਨਾਲ ਪ੍ਰਪੱਕ ਰੂਪ ਵਿਚ ਜੋੜਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਹਿਮ ਭੂਮਿਕਾ ਨਿਭਾਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਰਾਮਸਰ ਸਾਹਿਬ ਸਰੋਵਰ ਦੇ ਰਮਣੀਕ ਸਥਾਨ 'ਤੇ ਭਾਈ ਗੁਰਦਾਸ ਜੀ ਜਿਹੇ ਗੁਰਸਿੱਖਾਂ ਦੀਆਂ ਸੇਵਾਵਾਂ ਲੈਂਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਈ। ਇਹ ਕਾਰਜ ਸੰਨ ੧੬੦੪ ਈ: ਵਿਚ ਸੰਪੂਰਨ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਲਾਸਾਨੀ ਗ੍ਰੰਥ ਸਾਹਿਬ ਨੂੰ ਲਿਖਵਾਉਣ ਤੋਂ ਬਾਅਦ ਇਸ ਦਾ ਪਹਿਲਾ ਪ੍ਰਕਾਸ਼ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਕੀਤਾ। ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਪਹਿਲੇ ਗ੍ਰੰਥੀ ਥਾਪ ਕੇ ਉਨ੍ਹਾਂ ਕੋਲੋਂ ਧਰਮਾਂ, ਮਜ਼ਹਬਾਂ, ਜਾਤਾਂ, ਇਲਾਕਿਆਂ ਦੇ ਬੰਧਨਾਂ ਨੂੰ

ਤੋੜਦਿਆਂ ਸਰਬ ਕਲਿਆਣਕਾਰੀ ਨਿਰਮਲ ਉਪਦੇਸ਼ ਸੁਣਨ ਦਾ ਅਤੇ ਮਨ ਵਿਚ ਵਸਾਉਣ ਦਾ ਸੁਭਾਗ ਹਰੇਕ ਮਾਈ-ਭਾਈ ਨੂੰ ਨਸੀਬ ਕਰਵਾਇਆ। ਇਹ ਸੰਸਾਰ ਦੇ ਧਰਮਾਂ ਦੇ ਇਤਿਹਾਸ ਵਿਚ ਇਕ ਅਨੋਖੀ ਮਿਸਾਲ ਹੈ।

ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ ੧੭੦੬ ਈ: ਵਿਚ ਦਮਦਮਾ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹੋ ਕੇ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਜਿਹੇ ਸਿੰਘਾਂ ਦੀ ਸੇਵਾਵਾਂ ਲੈਂਦਿਆਂ ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਕੇ ਇਸ ਅਨਮੋਲ ਅਨੰਤ ਭੰਡਾਰ ਨੂੰ ਸੰਪੂਰਨ ਕੀਤਾ। ਸੰਨ ੧੭੦੮ ਈ: ਵਿਚ ਨੰਦੇੜ ਦੀ ਧਰਤੀ 'ਤੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ 'ਤੇ ਬਿਰਾਜਮਾਨ ਕਰ ਕੇ ਸਿੱਖਾਂ ਨੂੰ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾ ਦਿੱਤਾ।

ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੀ ਦੁਨੀਆ ਵਿਚ ਸਰਬ-ਸਾਂਝੀਵਾਲਤਾ ਦਾ ਸੰਚਾਰ ਤੇ ਪ੍ਰਸਾਰ ਕਰ ਰਹੇ ਹਨ। ਇਸ ਵਿਚ ਸ਼ਾਮਲ ਬਾਣੀ ਦੇ ੩੬ ਬਾਣੀਕਾਰ ਸਮੇਂ, ਸਥਾਨ, ਧਾਰਮਿਕ ਮਤ, ਕਰਮ-ਕਿਰਤ, ਜਾਤ-ਪਾਤ, ਰੰਗ-ਨਸਲ ਦੇ ਭਿੰਨ ਭੇਦ ਨੂੰ ਮਿਟਾਉਣ ਲਈ ਆਦਰਸ਼ ਉਦਾਹਰਨ ਹਨ। ਇਹ ਕੁਲ ਦੁਨੀਆ ਦੇ ਮਨੁੱਖਾਂ ਨੂੰ ਸਭ ਦੂਰੀਆਂ ਤਿਆਗ ਕੇ ਉਸ ਪਰਮ ਪਿਤਾ ਪਰਮਾਤਮਾ ਦੀ ਸੱਚੀ ਭਗਤੀ, ਨਾਮ-ਸਿਮਰਨ ਅਤੇ ਸ਼ੁਭ ਕਰਮ ਦਾ ਸੁਨੇਹਾ ਦਿੰਦੇ ਹੋਏ ਸਰਬ ਕਲਿਆਣਕਾਰੀ ਸਰਬੱਤ ਦੇ ਭਲੇ ਦਾ ਬਾਨ੍ਹਣੂੰ ਬੰਨ੍ਹਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਸਰਬ ਕਲਿਆਣਕਾਰੀ ਹੋਣ ਦੇ ਨਾਲ-ਨਾਲ ਅਤੀ ਮਨਮੋਹਕ, ਵਿਸਮਾਦੀ ਅਤੇ ਮਿੱਠੇ ਬਚਨਾਂ ਦੇ ਰੂਪ ਵਿਚ ਹਨ। ਇਹ ਸਾਨੂੰ ਇਸ ਕਰਕੇ ਵੀ ਵਿਸਮਾਦਤ ਕਰਦੇ ਹਨ ਕਿਉਂ ਕਿ ਇਹ ਵੰਨ-ਸੁਵੰਨੇ ਸੁੰਦਰ ਤੇ ਮਨੋਹਰ ਕਾਵਿ ਰੂਪਾਂ ਅਤੇ ਛੰਦਾਂ ਵਿਚ ਹਨ। ਇਨ੍ਹਾਂ ਨੂੰ ਮੰਨਣਾ, ਕਮਾਉਣਾ ਅਤੇ ਅਮਲ ਵਿਚ ਲਿਆਉਣਾ ਸਾਡੇ ਆਪਣੇ ਲਈ ਅਤੇ ਸਾਰੇ ਸੰਸਾਰ ਦੇ ਭਲੇ ਵਿਚ ਹੈ। ਪੱਛਮੀ ਵਿਦਵਾਨ 'ਡਾਨ ਕਿਗਜ਼ੋਟ' ਦੀ ਇਕ ਕਸਵੱਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਬਾਣੀਕਾਰਾਂ 'ਤੇ ਸ਼ਤ ਪ੍ਰਤੀਸ਼ਤ ਲਾਗੂ ਹੁੰਦੀ ਹੈ ਕਿ ਉਹ ਹੀ ਵਧੀਆ ਉਪਦੇਸ਼ ਦੇ ਸਕਦਾ ਹੈ ਜਿਹੜਾ ਵਧੀਆ ਜੀਵਨ ਜੀਉਂਦਾ ਹੈ। 'ਐਸੀਲੇਰੀਆ' ਦਾ ਵਿਚਾਰ ਹੈ ਕਿ 'ਜੋ ਪ੍ਰਚਾਰ ਕਰਦੇ ਹੋ ਉਸ ਦਾ ਖੁਦ ਅਭਿਆਸ ਕਰੋ।' ਅੱਜ ਲੋੜ ਹੈ ਇਸ ਬਾਣੀ ਦੇ ਹੁਕਮਾਂ, ਉਪਦੇਸ਼ਾਂ ਨੂੰ ਪੂਰਨ ਇਕਾਗਰਤਾ ਸਹਿਤ ਸੁਣਨ, ਪੜ੍ਹਨ, ਮੰਨਣ ਅਤੇ ਅਪਣਾਉਣ ਦੀ।

# ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਅਤੇ ਸੰਦੇਸ਼ ਅਨੁਸਾਰ ਸ਼ਖ਼ਸੀਅਤ ਉਸਾਰੀ ਅਤੇ ਸਦਾਚਾਰਿਕ ਵਿਕਾਸ ਦੀਆਂ ਸੰਭਾਵਨਾਵਾਂ

*-ਡਾ. ਪਰਮਵੀਰ ਸਿੰਘ**

ਸ਼ਖ਼ਸੀਅਤ ਦਾ ਵਿਕਾਸ ਮਨ ਨਾਲ ਸੰਬੰਧਿਤ ਹੈ ਅਤੇ ਮਨ ਮਨੋਵਿਗਿਆਨ ਦਾ ਵਿਸ਼ਾ ਹੈ। ਮਨੋਵਿਗਿਆਨ ਵਿਅਕਤੀ ਦੇ ਮਨ ਦੀਆਂ ਪਰਤਾਂ ਦਾ ਵਿਸ਼ਲੇਸ਼ਣ ਕਰਦਾ ਹੋਇਆ ਦੱਸਦਾ ਹੈ ਕਿ ਮਨ ਮਾਨਸਿਕ ਕ੍ਰਿਆਵਾਂ ਦਾ ਸੰਗ੍ਰਹਿ ਹੈ ਜਿਹੜੀਆਂ ਸਰੀਰ 'ਤੇ ਪ੍ਰਭਾਵ ਪਾਉਂਦੀਆਂ ਹਨ ਅਤੇ ਜਿਹੋ ਜਿਹਾ ਇਹ ਪ੍ਰਭਾਵ ਪੈਂਦਾ ਹੈ ਉਸੇ ਤਰ੍ਹਾਂ ਦੀ ਵਿਅਕਤੀ ਦੀ ਸ਼ਖ਼ਸੀਅਤ ਉੱਭਰ ਕੇ ਸਾਹਮਣੇ ਆਉਂਦੀ ਹੈ। ਮਨ ਦਿਖਾਈ ਨਹੀਂ ਦਿੰਦਾ ਬਲਕਿ ਵਿਹਾਰ ਦੇ ਰਾਹੀਂ ਵਿਅਕਤੀ ਦੀ ਮਾਨਸਿਕ ਸਥਿਤੀ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਇਸ ਕਰਕੇ ਕਿਹਾ ਜਾਂਦਾ ਹੈ ਕਿ ਜਿਹੋ ਜਿਹੇ ਵਿਚਾਰ ਮਨ ਵਿਚ ਪ੍ਰਗਟ ਹੁੰਦੇ ਹਨ ਉਸੇ ਤਰ੍ਹਾਂ ਦਾ ਵਿਹਾਰ ਇਕ ਵਿਅਕਤੀ ਦੂਜੇ ਲੋਕਾਂ ਨਾਲ ਪ੍ਰਗਟ ਕਰਦਾ ਹੈ, ਪਰ ਕਈ ਵਾਰ ਮਨ ਦੀਆਂ ਭਾਵਨਾਵਾਂ ਨੂੰ ਛੁਪਾ ਕੇ ਕੀਤਾ ਜਾਂਦਾ ਵਿਹਾਰ ਵੀ ਦੇਖਣ ਨੂੰ ਮਿਲਦਾ ਹੈ। ਵਿਅਕਤੀ ਜਿਹੜਾ ਵਿਹਾਰ ਵਾਰ-ਵਾਰ ਪ੍ਰਗਟ ਕਰਦਾ ਹੈ ਉਹ ਉਸ ਦੇ ਮਨ ਵਿਚ ਪ੍ਰਪੱਕ ਹੋ ਜਾਂਦਾ ਹੈ ਜਿਸ ਨਾਲ ਸਮਾਜ ਵਿਚ ਉਸ ਦੀ ਸ਼ਖ਼ਸੀਅਤ ਉਜਾਗਰ ਹੋਣ ਲੱਗ ਜਾਂਦੀ ਹੈ। ਮਨ ਵਿਚ ਕਾਲਪਨਿਕ ਵਿਚਾਰ ਵੀ ਪੈਦਾ ਹੁੰਦੇ ਹਨ ਜਿਹੜੇ ਵਿਅਕਤੀ ਦੀਆਂ ਭਾਵਨਾਵਾਂ ਦਾ ਪ੍ਰਗਟਾਵਾ ਕਰਨ ਦੇ ਨਾਲ-ਨਾਲ ਉਸ ਦੀ ਸ਼ਖ਼ਸੀਅਤ ਨੂੰ ਵੀ ਪ੍ਰਭਾਵਿਤ ਕਰਦੇ ਹਨ। ਇਕ ਵਿਅਕਤੀ ਦੇ ਵਿਚਾਰ ਦੂਜਿਆਂ ਨਾਲੋਂ ਅਲੱਗ ਹੋ ਸਕਦੇ ਹਨ। ਵਿਅਕਤੀ ਦੇ ਨਿੱਜੀ ਵਿਚਾਰ ਉਸ ਦੇ ਵਿਅਕਤੀਗਤ ਵਿਕਾਸ ਦਾ ਪ੍ਰਗਟਾਵਾ ਕਰਦੇ ਹਨ। ਸਮਾਜ ਵਿਚ ਕੁਝ ਵਿਸ਼ੇ ਅਜਿਹੇ ਹੁੰਦੇ ਹਨ ਜਿਹੜੇ ਸਮੂਹ ਲੋਕਾਂ ਦੀ ਖਿੱਚ ਦਾ ਕੇਂਦਰ ਬਣਦੇ ਹਨ ਅਤੇ ਜਦੋਂ ਵਿਅਕਤੀ ਉਨ੍ਹਾਂ ਵਿਸ਼ਿਆਂ ਸਬੰਧੀ ਆਪਣੇ ਵਿਚਾਰ ਲੋਕਾਂ ਨਾਲ ਸਾਂਝੇ ਕਰਦਾ ਹੈ ਤਾਂ ਉਸ ਦੇ ਮਨ ਵਿੱਚੋਂ ਜਿਹੜੀਆਂ ਭਾਵਨਾਵਾਂ ਪ੍ਰਗਟ ਹੁੰਦੀਆਂ ਹਨ, ਉਨ੍ਹਾਂ ਦੇ ਆਧਾਰ 'ਤੇ ਹੀ ਲੋਕ ਉਸ ਦੀ ਮਾਨਸਿਕ ਸਥਿਤੀ ਦਾ ਅੰਦਾਜ਼ਾ ਲਗਾਉਂਦੇ ਹਨ।

ਮਨ ਮਨੁੱਖੀ ਚੇਤਨਾ ਦਾ ਕੇਂਦਰ ਹੈ। ਜਿਸ ਤਰ੍ਹਾਂ ਦੀ ਚੇਤਨਾ ਮਨ ਵਿਚ ਪੈਦਾ ਹੁੰਦੀ ਹੈ ਉਸੇ ਦਾ ਪ੍ਰਗਟਾਵਾ ਉਹ ਆਪਣੇ ਵਿਹਾਰ ਰਾਹੀਂ ਕਰਦਾ ਹੈ। ਮਨ ਵਿਚ ਜਿਸ ਵਸਤੂ, ਹਸਤੀ ਅਤੇ ਵਿਸ਼ੇ ਬਾਰੇ ਜਿਹੋ ਜਿਹੀ ਚੇਤਨਾ ਪੈਦਾ ਹੋਵੇਗੀ, ਉਸੇ ਤਰ੍ਹਾਂ ਦਾ ਵਿਹਾਰ ਵਿਅਕਤੀ ਦੀ ਸ਼ਖ਼ਸੀਅਤ ਵਿੱਚੋਂ ਪ੍ਰਗਟ ਹੋਵੇਗਾ। ਵਿਅਕਤੀ ਸੱਭਿਅਕ

*ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

ਸਮਾਜ ਦਾ ਇਕ ਪ੍ਰਮੁੱਖ ਅਤੇ ਗਤੀਸ਼ੀਲ ਅੰਗ ਹੈ ਇਸ ਕਰਕੇ ਸਮਾਜ ਵਿਚ ਉਸ ਦੀਆਂ ਕ੍ਰਿਆਵਾਂ ਵੱਲ ਵਧੇਰੇ ਧਿਆਨ ਦਿੱਤਾ ਜਾਂਦਾ ਹੈ। ਇਸ ਜਗਤ ਵਿਚ ਮਨੁੱਖ ਹੀ ਅਜਿਹਾ ਜੀਵ ਹੈ ਜਿਹੜਾ ਬੌਧਿਕ ਤੌਰ 'ਤੇ ਸਮੂਹ ਜੀਵਾਂ ਤੋਂ ਵਧੇਰੇ ਚੇਤੰਨ ਮੰਨਿਆ ਜਾਂਦਾ ਹੈ। ਉਸ ਦਾ ਸਕਾਰਾਤਮਕ ਅਤੇ ਨਕਾਰਾਤਮਕ ਵਿਹਾਰ ਦੂਜੇ ਜੀਵਾਂ ਨੂੰ ਵੀ ਪ੍ਰਭਾਵਿਤ ਕਰਦਾ ਹੈ। ਇੱਥੋਂ ਤਕ ਕਿ ਸ੍ਰਿਸ਼ਟੀ ਵਿਚ ਵਿਦਮਾਨ ਕੁਦਰਤੀ ਵਸਤਾਂ ਵੀ ਮਨੁੱਖੀ ਵਿਹਾਰ ਦੇ ਪ੍ਰਗਟਾਵੇ ਤੋਂ ਬਚ ਨਹੀਂ ਸਕੀਆਂ। ਵਿਅਕਤੀ ਦੀ ਮਾਨਸਿਕ ਸਥਿਤੀ ਵਿੱਚੋਂ ਉਸ ਦੇ ਸੁਭਾਉ ਅਤੇ ਸ਼ਖ਼ਸੀਅਤ ਦਾ ਪ੍ਰਗਟਾਵਾ ਹੁੰਦਾ ਹੈ। ਕੋਈ ਵੀ ਵਿਅਕਤੀ ਜਮਾਂਦਰੂ ਤੌਰ 'ਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਦਾ ਮਾਲਕ ਨਹੀਂ ਹੁੰਦਾ। ਜਿਹੋ ਜਿਹੇ ਵਿਚਾਰ ਅਤੇ ਸਿੱਖਿਆ ਉਹ ਆਪਣੇ ਮਾਪਿਆਂ, ਅਧਿਆਪਕਾਂ, ਸਾਥੀਆਂ, ਮੀਡੀਆ ਅਤੇ ਆਲੇ-ਦੁਆਲੇ ਤੋਂ ਗ੍ਰਹਿਣ ਕਰਦਾ ਹੈ, ਉਸੇ ਤਰ੍ਹਾਂ ਹੀ ਉਸ ਦੀ ਸ਼ਖ਼ਸੀਅਤ ਵਿਚ ਬਦਲਾਉ ਆਉਂਦਾ ਰਹਿੰਦਾ ਹੈ। ਇਸ ਦਾ ਭਾਵ ਹੈ ਕਿ ਵਿਅਕਤੀ ਆਪਣੇ ਆਲੇ-ਦੁਆਲੇ ਵਿਚ ਜੋ ਕੁਝ ਦੇਖਦਾ ਹੈ, ਉਸ ਸਬੰਧੀ ਆਪਣੀ ਪ੍ਰਤੀਕ੍ਰਿਆ ਪ੍ਰਗਟ ਕਰਦਾ ਹੈ। ਸਮਾਜ ਦੇ ਧੁਰੇ ਦੁਆਲੇ ਘੁੰਮਣ ਵਾਲੇ ਵਿਸ਼ਿਆਂ ਵਿੱਚੋਂ ਧਰਮ ਇਕ ਮਹੱਤਵਪੂਰਨ ਵਿਸ਼ਾ ਹੈ ਜਿਹੜਾ ਮਨੁੱਖ ਦੇ ਸ਼ਖ਼ਸੀ ਅਤੇ ਸਮਾਜਿਕ ਵਿਕਾਸ ਵਿਚ ਯੋਗਦਾਨ ਪਾਉਂਦਾ ਹੈ।

ਮਨੁੱਖੀ ਜੀਵਨ ਦੇ ਵਿਕਾਸ ਵਿਚ ਧਰਮ ਦਾ ਮਹੱਤਵਪੂਰਨ ਯੋਗਦਾਨ ਹੈ। ਜਦੋਂ ਧਰਮ ਮਨੁੱਖ ਦੇ ਮਨ ਵਿਚ ਸਕਾਰਾਤਮਕ ਰੁਚੀਆਂ ਪੈਦਾ ਕਰਦਾ ਹੈ ਤਾਂ ਉਹ ਅਜਿਹੇ ਕਾਰਜ ਕਰਨ ਵੱਲ ਰੁਚਿਤ ਹੁੰਦਾ ਹੈ ਜਿਸ ਨਾਲ ਮਨੁੱਖ ਅਧਿਆਤਮਿਕ ਦਿਸ਼ਾ ਵੱਲ ਵਿਕਾਸ ਕਰਦਾ ਹੈ ਅਤੇ ਸਮਾਜ ਵਿਚ ਸਤਿ, ਸੰਤੋਖ, ਸੇਵਾ, ਨਿਮਰਤਾ, ਖਿਮਾ, ਦਇਆ, ਧਰਮ, ਧੀਰਜ, ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਨੂੰ ਬਲ ਮਿਲਦਾ ਹੈ। ਅਜਿਹੀ ਭਾਵਨਾ ਸਮਾਜ ਨੂੰ ਸਹੀ ਦਿਸ਼ਾ ਵੱਲ ਲੈ ਕੇ ਜਾਂਦੀ ਹੈ ਅਤੇ ਅਸੰਭਵ ਕਾਰਜ ਨੂੰ ਵੀ ਸੰਭਵ ਬਣਾ ਦਿੰਦੀ ਹੈ। ਇਸ ਦੇ ਵਿਪਰੀਤ ਧਰਮ ਮਨੁੱਖ ਦੇ ਮਨ ਵਿਚ ਅਜਿਹੀਆਂ ਰੁਚੀਆਂ ਵੀ ਪੈਦਾ ਕਰ ਸਕਦਾ ਹੈ ਜਿਸ ਨਾਲ ਮਨੁੱਖ ਕਰਮਕਾਂਡ ਤਕ ਹੀ ਸੀਮਤ ਹੋ ਕੇ ਰਹਿ ਜਾਂਦਾ ਹੈ ਜਿਸ ਨਾਲ ਸਮਾਜ ਵਿਚ ਈਰਖਾ, ਦਵੈਖ, ਵੈਰ-ਵਿਰੋਧ, ਵਹਿਮ, ਭਰਮ ਅਦਿ ਦੀ ਭਾਵਨਾ ਪੈਦਾ ਹੁੰਦੀ ਹੈ। ਧਰਮ ਦੇ ਨਾਂ 'ਤੇ ਅਜਿਹੀਆਂ ਵਿਭਿੰਨ ਭਾਵਨਾਵਾਂ ਦਾ ਪ੍ਰਗਟ ਹੋਣਾ ਇਹ ਸਾਬਤ ਕਰਦਾ ਹੈ ਕਿ ਮਨੁੱਖ ਧਰਮ ਨੂੰ ਵੱਖ-ਵੱਖ ਰੂਪਾਂ ਵਿਚ ਦੇਖਦਾ ਹੈ। ਧਰਮ ਦਾ ਇਕ ਰੂਪ ਉਹ ਹੈ ਜਿਹੜਾ ਸਮਾਜ ਵਿਚ ਕਰਮਕਾਂਡ ਦੇ ਤੌਰ 'ਤੇ ਵਿਕਸਿਤ ਹੁੰਦਾ ਹੈ ਅਤੇ ਇਸ ਦਾ ਦੂਜਾ ਰੂਪ ਉਹ ਹੈ ਜਿਹੜਾ ਤੱਤ ਰੂਪ ਵਿਚ ਮਨੁੱਖੀ ਮਨ ਵਿਚ ਮੌਜੂਦ ਰਹਿੰਦਾ ਹੈ ਅਤੇ ਜਿਹੜਾ ਆਪਣੇ ਅਸਲੇ ਨਾਲ ਮਿਲਣ ਦੀ ਲੋਚਾ ਰੱਖਦਾ ਹੈ। ਧਰਮ ਦੀ ਦੋਹਾਂ

ਰੂਪਾਂ ਵਿਚ ਇਕਸੁਰਤਾ ਸਥਾਪਿਤ ਕਰਨ ਦੀ ਲੋੜ ਹੈ ਤਾਂ ਹੀ 'ਜੀਅਹੁ ਨਿਰਮਲ ਬਾਹਰਹੁ ਨਿਰਮਲ' ਵਾਲੀ ਭਾਵਨਾ ਪੈਦਾ ਹੁੰਦੀ ਹੈ। ਭਾਵੇਂ ਕਿ ਇਹ ਇਕ ਕਠਿਨ ਕਾਰਜ ਹੈ ਪਰ ਇਸ ਨੂੰ ਅਸੰਭਵ ਨਹੀਂ ਮੰਨਿਆ ਗਿਆ। ਗੁਰਬਾਣੀ ਵਿਚ ਦੱਸਿਆ ਗਿਆ ਹੈ ਕਿ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਸਿੱਖ ਦਾ ਮਨ 'ਸਤਿਗੁਰ ਤੇ ਕਰਣੀ ਕਮਾਣੀ' ਵਾਲਾ ਹੋ ਜਾਵੇ। ਕਥਨੀ ਅਤੇ ਕਰਨੀ ਵਿਚਲੀ ਇਕਸੁਰਤਾ ਮਨੁੱਖੀ ਮਨ ਵਿੱਚੋਂ ਕੂੜ ਦੀ ਭਾਵਨਾ ਨੂੰ ਦੂਰ ਕਰ ਕੇ ਉਸ ਨੂੰ ਪਰਮਸਤਿ ਨਾਲ ਜੋੜਦੀ ਹੈ।

ਧਰਮ ਇਹ ਮੰਨਦਾ ਹੈ ਕਿ ਸ੍ਰਿਸ਼ਟੀ ਦੀ ਸਿਰਜਨਾ ਕਿਸੇ ਦੈਵੀ ਹਸਤੀ ਨੇ ਕੀਤੀ ਹੈ। ਧਰਮ ਦੀ ਹੋਂਦ ਵਿਚ ਵਿਸ਼ਵਾਸ ਨਾ ਰੱਖਣ ਵਾਲੇ ਇਹ ਮੰਨਦੇ ਹਨ ਕਿ ਸ੍ਰਿਸ਼ਟੀ ਦੀ ਸਿਰਜਨਾ ਬ੍ਰਹਿਮੰਡ ਵਿਚ ਵਰਤਿਆ ਵਿਕਾਸਮੁਖੀ ਵਰਤਾਰਾ ਹੈ। ਵਿਗਿਆਨਕ ਸਿਧਾਂਤ ਦੀ ਪ੍ਰੋੜਤਾ ਕਰਦੇ ਹੋਏ ਉਹ ਕਹਿੰਦੇ ਹਨ ਕਿ ਗੈਸਾਂ ਦੇ ਗੋਲੇ ਬ੍ਰਹਿਮੰਡ ਵਿਚ ਪੈਦਾ ਹੋਏ, ਉਸੇ ਪ੍ਰਕ੍ਰਿਆ ਵਿੱਚੋਂ ਪਹਿਲਾਂ ਧਰਤੀ ਅਤੇ ਫਿਰ ਜੀਵ-ਜੰਤੂ ਹੋਂਦ ਵਿਚ ਆਏ, ਮਨੁੱਖ ਇਸੇ ਪ੍ਰਕ੍ਰਿਆ ਦੇ ਵਿਕਾਸ ਦਾ ਨਤੀਜਾ ਹੈ। ਵਿਗਿਆਨਕ ਖੋਜਾਂ ਰਾਹੀਂ ਦੁਨਿਆਵੀ ਪਦਾਰਥਾਂ ਦੀਆਂ ਪ੍ਰਾਪਤੀਆਂ ਕਰ ਕੇ ਜੀਵਨ ਨੂੰ ਸੌਖਾ ਬਣਾਇਆ ਜਾ ਸਕਦਾ ਹੈ। ਵਿਗਿਆਨ ਦੇ ਸਹਾਰੇ ਭੌਤਿਕ ਵਰਤਾਰੇ ਵਿਚ ਪਰਿਵਰਤਨ ਨੂੰ ਸੰਭਵ ਮੰਨ ਕੇ ਉਹ ਕਹਿੰਦੇ ਹਨ ਕਿ ਪ੍ਰਕਿਰਤੀ ਨੂੰ ਆਪਣੇ ਅਨੁਕੂਲ ਢਾਲਿਆ ਜਾ ਸਕਦਾ ਹੈ, ਜੀਵ-ਜੰਤੂਆਂ ਦੇ ਮੂਲ ਸੁਭਾਅ ਨੂੰ ਬਦਲਿਆ ਜਾ ਸਕਦਾ ਹੈ, ਮਨੁੱਖੀ ਜੀਵਨ ਨੂੰ ਬਦਲਣ ਦੇ ਨਾਲ-ਨਾਲ ਉਸ ਦੀ ਕਲੋਨਿੰਗ ਵੀ ਕੀਤੀ ਜਾ ਸਕਦੀ ਹੈ। ਜਗਤ ਦੀ ਹਰ ਇਕ ਵਸਤੂ ਨੂੰ ਆਪਣੇ ਅਨੁਕੂਲ ਢਾਲਣ ਜਾਂ ਕੰਮ ਕਰਨ ਲਈ ਮਜਬੂਰ ਕੀਤਾ ਜਾ ਸਕਦਾ ਹੈ। ਸਮੁੱਚੀ ਵਿਗਿਆਨਕ ਪ੍ਰਕ੍ਰਿਆ ਵਿਚ ਪਰਮਾਤਮਾ ਦੀ ਕੋਈ ਲੋੜ ਨਹੀਂ ਹੈ।

ਧਰਮ ਨੂੰ ਵਿਗਿਆਨ ਦਾ ਦੂਜਾ ਪਾਸਾ ਮੰਨਿਆ ਜਾਂਦਾ ਹੈ ਜਿਸ ਵਿਚ ਸ੍ਰਿਸ਼ਟੀ ਰਚਨਾ ਅਤੇ ਮਨੁੱਖੀ ਵਿਕਾਸ ਨਾਲ ਸੰਬੰਧਿਤ ਬਹੁਤ ਸਾਰੇ ਸਿਧਾਂਤ ਪ੍ਰਚਲਿਤ ਹਨ। ਇਕ ਸਿਧਾਂਤ ਤੇ ਸਮੂਹ ਧਾਰਮਿਕ ਪਰੰਪਰਾਵਾਂ ਸਹਿਮਤ ਹਨ ਕਿ ਅਧਿਆਤਮਿਕ ਵਿਕਾਸ ਹੀ ਮਨੁੱਖੀ ਜੀਵਨ ਦੀ ਦਿਸ਼ਾ ਨਿਰਧਾਰਿਤ ਕਰਦਾ ਹੈ। ਇਸ ਦਾ ਭਾਵ ਇਹ ਹੈ ਕਿ ਮਨੁੱਖ ਦੇ ਮਨ ਵਿਚ ਕੁਝ ਅਜਿਹੇ ਅੰਸ਼ ਹਮੇਸ਼ਾਂ ਮੌਜੂਦ ਹੁੰਦੇ ਹਨ ਜਿਨ੍ਹਾਂ ਨੂੰ ਪ੍ਰਫੁਲਿਤ ਕਰਨ ਨਾਲ ਬਾਹਰੀ ਜੀਵਨ 'ਤੇ ਪ੍ਰਭਾਵ ਪੈਂਦਾ ਹੈ ਅਤੇ ਮਨੁੱਖ ਦੇ ਸਰੀਰ ਅਤੇ ਮਨ ਦੀਆਂ ਕ੍ਰਿਆਵਾਂ ਵਿਚ ਇਕਸੁਰਤਾ ਦਿਖਾਈ ਦੇਣ ਲੱਗਦੀ ਹੈ। ਧਰਮ ਵਿਚ ਵਿਸ਼ਵਾਸ ਰੱਖਣ ਵਾਲੇ ਇਹ ਮੰਨਦੇ ਹਨ ਕਿ ਮਨੁੱਖੀ ਮਨ ਵਿਚ ਮੌਜੂਦ ਇਹ ਅੰਸ਼ ਪ੍ਰਭੂ ਦੀ ਹੋਂਦ ਦਾ ਪ੍ਰਗਟਾਵਾ ਕਰਦੇ ਹਨ। ਇਸ ਨੂੰ ਜੋਤ ਵੀ ਕਿਹਾ ਜਾਂਦਾ ਹੈ ਜਿਹੜੀ ਸਰੀਰ ਨੂੰ ਚਲਾਉਣ ਵਿਚ ਸਹਾਈ ਹੁੰਦੀ ਹੈ। ਜਦੋਂ ਇਹ ਜੋਤ ਸਰੀਰ

ਤੋਂ ਅਲੱਗ ਹੋ ਜਾਂਦੀ ਹੈ ਤਾਂ ਸਰੀਰ ਕ੍ਰਿਆਹੀਨ ਹੋ ਜਾਂਦਾ ਹੈ। ਮਨੁੱਖ ਵਿਚ ਮੌਜੂਦ ਇਹ ਦੈਵੀ ਜੋਤ ਮਨ ਨੂੰ ਸਹੀ ਦਿਸ਼ਾ ਪ੍ਰਦਾਨ ਕਰਨ ਦਾ ਕਾਰਜ ਕਰਦੀ ਹੈ। ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਜੇਕਰ ਜੋਤ ਮਨੁੱਖ ਨੂੰ ਸਹੀ ਦਿਸ਼ਾ ਵੱਲ ਲੈ ਕੇ ਜਾਂਦੀ ਹੈ ਤਾਂ ਫਿਰ ਮਨੁੱਖਾਂ ਵਿਚ ਰੂਪ, ਰੰਗ, ਨਸਲ, ਅਮੀਰ, ਗਰੀਬ, ਧਾਰਮਿਕ ਕ੍ਰਿਆਵਾਂ ਅਤੇ ਮਰਯਾਦਾਵਾਂ ਦੇ ਵਖਰੇਵੇਂ ਕਿਉਂ ਦਿਖਾਈ ਦਿੰਦੇ ਹਨ? ਇਸ ਦੇ ਜੁਆਬ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਮਨੁੱਖੀ ਮਨ ਵਿਚ ਜਿਹੜੀ ਜੋਤ ਜਗ ਰਹੀ ਹੈ ਉਹ ਹਮੇਸ਼ਾਂ ਇਕਸੁਰਤਾ ਦੀ ਭਾਵਨਾ ਵਾਲੀ ਹੁੰਦੀ ਹੈ ਅਤੇ ਜਦੋਂ ਇਸ ਜੋਤ 'ਤੇ ਮਾਇਆ ਦਾ ਪ੍ਰਭਾਵ ਪੈਣਾ ਅਰੰਭ ਹੋ ਜਾਂਦਾ ਹੈ ਤਾਂ ਵਖਰੇਵੇਂ ਦਿਖਾਈ ਦੇਣ ਲੱਗ ਪੈਂਦੇ ਹਨ। ਇੱਕੋ ਮਿੱਟੀ ਤੋਂ ਪੈਦਾ ਹੋਏ ਭਾਂਡਿਆਂ ਦੀ ਮਿੱਟੀ ਦੇ ਕਣ ਦਿਖਾਈ ਨਹੀਂ ਦਿੰਦੇ ਬਲਕਿ ਬਣਤਰ ਨਜ਼ਰ ਆਉਣ ਲੱਗ ਪੈਂਦੀ ਹੈ। ਜਦੋਂ ਬਣਤਰ ਖਤਮ ਹੋ ਜਾਂਦੀ ਹੈ ਤਾਂ ਕਣ ਦੁਬਾਰਾ ਆਪਣੇ ਮੂਲ ਵਿਚ ਮਿਲ ਜਾਂਦੇ ਹਨ ਅਤੇ ਸੂਖਮ ਤੌਰ 'ਤੇ ਪਛਾਣ ਕਰਨ ਨਾਲ ਵੀ ਪਤਾ ਨਹੀਂ ਲੱਗਦਾ ਕਿ ਕਿਹੜਾ ਕਣ ਕਿਸ ਭਾਂਡੇ ਤੋਂ ਅਲੱਗ ਹੋਇਆ ਹੈ। ਵਿਗਿਆਨੀ ਇਹ ਮੰਨਦੇ ਹਨ ਕਿ ਮਿੱਟੀ ਦੇ ਕਣਾਂ ਵਿਚ ਵੀ ਤਾਕਤ ਹੁੰਦੀ ਹੈ ਜਿਸ ਕਰਕੇ ਇਹ ਕਣ ਆਪਣੇ ਆਪ ਇਕ ਦੂਜੇ ਦੇ ਨੇੜੇ ਆਉਣੇ ਸ਼ੁਰੂ ਹੋ ਜਾਂਦੇ ਹਨ ਅਤੇ ਸਮਾਂ ਪਾ ਕੇ ਇਕ-ਦੂਜੇ ਨਾਲ ਅਜਿਹੇ ਮਿਲ ਜਾਂਦੇ ਹਨ ਕਿ ਉਨ੍ਹਾਂ ਨੂੰ ਅਲੱਗ ਕਰਨਾ ਸੌਖਾ ਕਾਰਜ ਨਹੀਂ ਹੁੰਦਾ। ਪ੍ਰਕ੍ਰਿਤੀ ਦੀਆਂ ਸ਼ਕਤੀਆਂ ਵਿਚ ਪਾਣੀ ਦੀ ਆਪਣੀ ਤਾਕਤ ਹੈ। ਜਦੋਂ ਇਹ ਸਰੀਰ ਵਿਚ ਪ੍ਰਵੇਸ਼ ਕਰ ਜਾਂਦਾ ਹੈ ਤਾਂ ਜੀਵਨ ਪ੍ਰਦਾਨ ਕਰਦਾ ਹੈ ਅਤੇ ਜਦੋਂ ਇਹ ਮਿੱਟੀ ਵਿਚ ਮਿਲ ਜਾਂਦਾ ਹੈ ਤਾਂ ਉਸ ਦੇ ਸਮੂਹ ਕਣਾਂ ਨੂੰ ਪਲ ਭਰ ਵਿਚ ਇਕੱਠੇ ਕਰਨ ਦੀ ਸਮਰੱਥਾ ਰੱਖਦਾ ਹੈ। ਸਮੂਹ ਪੁਰਾਤਨ ਇਮਾਰਤਾਂ ਮਿੱਟੀ ਨਾਲ ਬਣਦੀਆਂ ਸਨ, ਇੱਥੋਂ ਤਕ ਕਿਲ੍ਹੇ ਵੀ ਅਜਿਹੇ ਮਜ਼ਬੂਤ ਬਣ ਜਾਂਦੇ ਸਨ ਕਿ ਤੋਪ ਦਾ ਗੋਲਾ ਵੀ ਅਸਰ ਨਹੀਂ ਸੀ ਕਰ ਸਕਦਾ। ਜਦੋਂ ਮਿੱਟੀ ਦੇ ਭਾਂਡਿਆਂ 'ਤੇ ਰੰਗ ਕਰ ਦਿੱਤਾ ਜਾਂਦਾ ਹੈ ਅਤੇ ਪਾਣੀ ਵਿਚ ਮਿਠਾਸ ਘੋਲ ਦਿੱਤੀ ਜਾਂਦੀ ਹੈ ਤਾਂ ਫਿਰ ਅਹਿਸਾਸ ਕੇਵਲ ਰੰਗ ਜਾਂ ਮਿਠਾਸ ਦਾ ਹੀ ਰਹਿ ਜਾਂਦਾ ਹੈ, ਮੂਲ ਵੱਲ ਧਿਆਨ ਨਹੀਂ ਰਹਿ ਜਾਂਦਾ। ਇਸੇ ਤਰ੍ਹਾਂ ਜਦੋਂ ਮਨੁੱਖੀ ਮਨ 'ਤੇ ਮਾਇਆ ਦਾ ਪ੍ਰਭਾਵ ਪੈ ਜਾਂਦਾ ਹੈ ਤਾਂ ਜੋਤ ਸਰੂਪ ਮਨ ਆਪਣੇ ਅਸਲੇ ਵੱਲੋਂ ਮੁੜ ਕੇ ਦੁਨਿਆਵੀ ਪਦਾਰਥਾਂ ਵੱਲ ਰੁਚਿਤ ਹੋ ਜਾਂਦਾ ਹੈ ਜਿਵੇਂ ਕਿ ਸ੍ਰੀ ਗੁਰੂ ਅਮਰਦਾਸ ਜੀ ਕਹਿੰਦੇ ਹਨ - ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥ ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥ ਗੁਰੂ ਸਾਹਿਬ ਦੁਆਰਾ ਦਰਸਾਈ ਇਹ ਪੰਕਤੀ ਇਸ ਗੱਲ ਵੱਲ ਇਸ਼ਾਰਾ ਕਰਦੀ ਹੈ ਕਿ ਪ੍ਰਭੂ ਅਤੇ ਮਨੁੱਖ ਦੇ ਵਿਚਕਾਰ ਇਕ ਅਜਿਹਾ ਸੰਬੰਧ ਹੈ ਜਿਸ ਨੂੰ ਨਿਖੇੜਿਆ ਨਹੀਂ ਜਾ ਸਕਦਾ। ਜਨਮ ਸਮੇਂ ਤੋਂ ਹੀ ਇਹ ਸੰਬੰਧ ਧੁੰਦਲਾ ਹੋਣ ਲੱਗ ਪੈਂਦਾ ਹੈ ਅਤੇ

ਵੱਧਦਾ-ਵੱਧਦਾ ਇਹ ਇਤਨਾ ਧੁੰਦਲਾ ਹੋ ਜਾਂਦਾ ਹੈ ਕਿ ਮਨੁੱਖ ਨੂੰ ਇਹ ਭੁੱਲ ਹੀ ਜਾਂਦਾ ਹੈ ਕਿ ਉਸ ਦਾ ਅਸਲਾ ਕੀ ਹੈ। ਕਈ ਵਾਰ ਜਦੋਂ ਮਨੁੱਖ ਦੇ ਮਨ ਵਿਚ ਅਹਿਸਾਸ ਪੈਦਾ ਹੁੰਦਾ ਹੈ ਤਾਂ ਉਹ ਆਪਣੇ ਅਸਲੇ ਵੱਲ ਮੁੜਨ ਦਾ ਯਤਨ ਕਰਦਾ ਹੈ। ਉਸ ਸਮੇਂ ਤਕ ਮਨ ਅਤੇ ਜੋਤ ਵਿਚ ਇਤਨੀ ਮੈਲ ਪੈਦਾ ਹੋ ਜਾਂਦੀ ਹੈ ਜਿਸ ਨੂੰ ਸਾਫ਼ ਕਰਨਾ ਮੁਸ਼ਕਲ ਹੋ ਜਾਂਦਾ ਹੈ। ਕਈ ਵਾਰ ਮਨੁੱਖ ਇਹ ਯਤਨ ਕਰਦਾ ਹੈ ਪਰ ਥੋੜੀ ਜਿਹੀ ਮੁਸ਼ੱਕਤ ਉਪਰੰਤ ਥੱਕ ਕੇ ਦੁਬਾਰਾ ਫਿਰ ਦੁਨਿਆਵੀ ਪਦਾਰਥਾਂ ਵਿਚ ਲੀਨ ਹੋ ਜਾਂਦਾ ਹੈ। ਭਗਤ ਫਰੀਦ ਜੀ ਦੀ ਚੇਤਾਵਨੀ ਅਜਿਹੇ ਮਨੁੱਖਾਂ ਲਈ ਹੀ ਹੈ ਕਿ 'ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥' ਸਮਾਜ ਵਿਚ ਅਜਿਹੇ ਮਨੁੱਖਾਂ ਦੀ ਗਿਣਤੀ ਹਮੇਸ਼ਾਂ ਵਧੇਰੇ ਹੁੰਦੀ ਹੈ। ਪਰ ਕੁਝ ਮਨੁੱਖ ਨਿਸ਼ਚਿਤ ਤੌਰ 'ਤੇ ਅਜਿਹੇ ਹੁੰਦੇ ਹਨ ਜਿਹੜੇ ਆਪਣੇ ਜੀਵਨ ਉਦੇਸ਼ ਦੀ ਪ੍ਰਾਪਤੀ ਲਈ ਨਿਰੰਤਰ ਯਤਨਸ਼ੀਲ ਰਹਿੰਦੇ ਹਨ ਅਤੇ ਕਰੜੀ ਘਾਲ ਉਪਰੰਤ ਉਸ ਨੂੰ ਹਾਸਲ ਕਰ ਲੈਂਦੇ ਹਨ। ਅਜਿਹੇ ਮਨੁੱਖਾਂ ਦੀ ਗਿਣਤੀ ਬਹੁਤ ਘੱਟ ਹੁੰਦੀ ਹੈ ਪਰ ਫਿਰ ਵੀ ਸਮਾਜ ਵਿਚ ਕਿਤੇ ਨਾ ਕਿਤੇ ਉਹ ਮੌਜੂਦ ਹੁੰਦੇ ਹਨ ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਦੀ ਮਿਸਾਲ ਸਾਡੇ ਸਾਹਮਣੇ ਹੈ। ਪਿਛਲੀ ਉਮਰ ਵਿਚ ਉਹ ਆਪਣੇ ਪ੍ਰਪੱਕ ਹੋ ਚੁੱਕੇ ਵਿਚਾਰਾਂ ਨੂੰ ਬਦਲ ਕੇ ਗੁਰਸਿੱਖੀ ਵਿਚ ਪ੍ਰਵੇਸ਼ ਕੀਤੇ ਸਨ ਅਤੇ ਇੱਥੋਂ ਪ੍ਰਾਪਤ ਹੋਈ ਸੇਵਾ ਅਤੇ ਸਿੱਖਿਆ ਕਾਰਨ ਹੀ ਉਹ ਗੁਰਗੱਦੀ ਨੂੰ ਪ੍ਰਾਪਤ ਕਰਨ ਦੇ ਯੋਗ ਹੋਏ ਸਨ। ਆਪਣੇ ਜੀਵਨ ਦੇ ਅਨੁਭਵ ਦੇ ਆਧਾਰ ਤੇ ਪ੍ਰੇਰਨਾ ਕਰਦੇ ਹੋਏ ਉਹ ਕਹਿੰਦੇ ਹਨ 'ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥ ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥ ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥' ਇਸ ਦਾ ਭਾਵ ਹੈ ਕਿ ਮਨੁੱਖੀ ਜੀਵਨ ਨੂੰ ਕਿਸੇ ਵੀ ਉਮਰ ਵਿਚ ਬਦਲਿਆ ਜਾ ਸਕਦਾ ਹੈ। ਪਰ ਜੇਕਰ ਮਨੁੱਖ ਛੇਤੀ ਬਦਲਣ ਦਾ ਯਤਨ ਅਰੰਭ ਕਰ ਦੇਵੇ ਤਾਂ ਕਾਰਜ ਸੌਖਾ ਹੋ ਜਾਂਦਾ ਹੈ, ਦੇਰ ਕਾਰਨ ਕਈ ਵਾਰ ਅਕੇਵਾਂ ਜਕੜ ਲੈਂਦਾ ਹੈ ਅਤੇ ਮਨੁੱਖ ਯਤਨ ਕਰਨ ਦਾ ਹੌਂਸਲਾ ਵੀ ਨਹੀਂ ਕਰਦਾ। ਆਪਣੇ ਅਸਲੇ ਵੱਲ ਮੁੜਨਾ ਹਰ ਇਕ ਮਨੁੱਖ ਲਈ ਜ਼ਰੂਰੀ ਸਮਝਿਆ ਗਿਆ ਹੈ। ਇਸ ਕਰਕੇ ਮਨੁੱਖੀ ਜੀਵਨ ਦਾ ਸਹੀ ਵਿਕਾਸ ਉਹੀ ਮੰਨਿਆ ਗਿਆ ਹੈ ਜਿਹੜਾ ਉਸ ਨੂੰ ਉਸ ਦੇ ਅਸਲੇ ਦੇ ਨੇੜੇ ਲੈ ਕੇ ਜਾਵੇ।

ਗੁਰਬਾਣੀ ਵਿਚ ਮਨੁੱਖੀ ਜੀਵਨ ਨੂੰ ਪ੍ਰਭੂ ਦੀ ਅੰਸ਼ ਮੰਨਦੇ ਹੋਏ ਕਿਹਾ ਗਿਆ ਹੈ ਕਿ ਮਨੁੱਖ ਸਮੂਹ ਜੀਵਾਂ ਤੋਂ ਸਰਬੋਤਮ ਅਤੇ ਅਧਿਆਤਮਿਕ ਵਿਕਾਸ ਦੀ ਸਿਖ਼ਰ 'ਤੇ ਹੈ। ਉਸ ਨੇ ਇਸ ਜੀਵਨ ਵਿਚ ਪ੍ਰਭੂ-ਪ੍ਰਾਪਤੀ ਲਈ ਯਤਨ ਕਰਨੇ ਹਨ। ਗੁਰਬਾਣੀ ਵਿਚ ਮਨੁੱਖੀ ਜੀਵਨ ਨੂੰ ਚਾਰ ਪਹਿਰਿਆਂ ਵਿਚ ਵੰਡਿਆ ਗਿਆ ਹੈ। ਹਰ ਇਕ ਪਹਿਰ ਵਿਚ ਉਸ ਨੂੰ ਪ੍ਰਭੂ ਨਾਲ ਜੁੜਨ ਦੀ ਪ੍ਰੇਰਨਾ ਕੀਤੀ ਗਈ ਹੈ। ਮਾਤ-ਗਰਭ

ਵਿਚ ਪ੍ਰਵੇਸ਼ ਨੂੰ ਮਨੁੱਖੀ ਜੀਵਨ ਦਾ ਪਹਿਲਾ ਪਹਿਰ ਮੰਨਿਆ ਗਿਆ ਹੈ, ਬਚਪਨ ਦੂਜਾ ਪਹਿਰ ਹੈ ਜਿਹੜਾ ਮਨੁੱਖ ਨੂੰ ਪਰਮਾਤਮਾ ਨਾਲੋਂ ਤੋੜ ਕੇ ਦੁਨਿਆਵੀ ਪਦਾਰਥਾਂ ਵੱਲ ਲਾਉਂਦਾ ਹੈ। ਜਵਾਨੀ ਜੀਵਨ ਦਾ ਤੀਜਾ ਪਹਿਰ ਹੈ ਜਿਸ ਵਿਚ ਮਨੁੱਖ ਦੁਨਿਆਵੀ ਪਦਾਰਥਾਂ ਵਿਚ ਖਚਿਤ ਹੋ ਜਾਂਦਾ ਹੈ, ਬੁਢਾਪਾ ਜੀਵਨ ਦਾ ਚੌਥਾ ਪਹਿਰ ਹੈ ਜਿਸ ਵਿਚ ਮਨੁੱਖ ਨੇ ਪ੍ਰਾਣ ਤਿਆਗਣੇ ਹਨ। ਗੁਰਬਾਣੀ ਵਿਚ ਮਨੁੱਖੀ ਜੀਵਨ ਨੂੰ ਹਨ੍ਹੇਰਾ ਕਿਹਾ ਗਿਆ ਹੈ ਅਤੇ ਇਸੇ ਜੀਵਨ ਵਿਚ ਜਦੋਂ ਉਹ ਗੁਰੂ ਦੇ ਦਰਸਾਏ ਮਾਰਗ 'ਤੇ ਚੱਲ ਕੇ ਮਾਨਸਿਕ ਅਤੇ ਅਧਿਆਤਮਿਕ ਵਿਕਾਸ ਰਾਹੀਂ ਪ੍ਰਭੂ ਨਾਲ ਮਿਲਾਪ ਕਰ ਲੈਂਦਾ ਹੈ ਤਾਂ ਉਸ ਨੂੰ ਚਾਨਣ ਕਿਹਾ ਜਾਂਦਾ ਹੈ – ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ॥

ਗੁਰਬਾਣੀ ਵਿਚ ਸ਼ਖ਼ਸੀਅਤ ਦੇ ਵਿਕਾਸ ਨੂੰ ਅਧਿਆਤਮਿਕ ਵਿਕਾਸ ਨਾਲ ਜੋੜ ਕੇ ਦੇਖਿਆ ਜਾਂਦਾ ਹੈ। ਉਹੀ ਸ਼ਖ਼ਸ ਪ੍ਰਵਾਨ ਮੰਨਿਆ ਜਾਂਦਾ ਹੈ ਜਿਹੜਾ ਗੁਰੂ ਦੇ ਦਰਸਾਏ ਮਾਰਗ 'ਤੇ ਚੱਲ ਕੇ ਸਮਾਜਿਕ ਅਤੇ ਸਦਾਚਾਰਿਕ ਕਦਰਾਂ-ਕੀਮਤਾਂ ਧਾਰਨ ਕਰਦਾ ਹੈ। ਸਦਾਚਾਰ ਮਨੁੱਖੀ ਜੀਵਨ ਦਾ ਘੇਰਾ ਵਿਸ਼ਾਲ ਬਣਾਉਣ ਵਿਚ ਸਹਾਇਤਾ ਕਰਦਾ ਹੈ। ਇਹ ਜਿੱਥੇ ਆਪਣਿਆਂ ਨੂੰ ਨੇੜੇ ਲੈ ਕੇ ਆਉਂਦਾ ਹੈ ਉੱਥੇ ਇਸ ਦੀ ਵਰਤੋਂ ਦੂਜਿਆਂ ਪ੍ਰਤੀ ਮਾਨਸਿਕਤਾ ਬਦਲਣ ਵਿਚ ਸਹਾਈ ਹੁੰਦੀ ਹੈ। ਸਦਾਚਾਰ ਦੀ ਭਾਵਨਾ ਮਨੁੱਖੀ ਮਨ ਨੂੰ ਸਹੀ ਅਤੇ ਗਲਤ, ਭਲੇ ਅਤੇ ਬੁਰੇ ਦੀ ਸੋਝੀ ਪੈਦਾ ਕਰਨ ਵਿਚ ਸਹਾਈ ਹੁੰਦੀ ਹੈ। ਏਸੇ ਭਾਵਨਾ ਅਧੀਨ ਹੀ ਮਨੁੱਖੀ ਬਿਰਤੀ 'ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ' ਵਾਲੀ ਹੋ ਜਾਂਦੀ ਹੈ ਜਿਸ ਵਿਚੋਂ 'ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ' ਵਾਲੀ ਭਾਵਨਾ ਦਾ ਪ੍ਰਗਟਾਵਾ ਹੁੰਦਾ ਹੈ। ਅਉਗੁਣ ਮਨੁੱਖ ਦੇ ਗਲੇ ਦੀਆਂ ਜ਼ੰਜੀਰਾਂ ਮੰਨੇ ਜਾਂਦੇ ਹਨ ਜਿਹੜੇ ਮਨੁੱਖ ਨੂੰ ਇਕ ਸੀਮਤ ਦਾਇਰੇ ਤੋਂ ਬਾਹਰ ਸੋਚਣ ਅਤੇ ਸਮਝਣ ਨਹੀਂ ਦਿੰਦੇ। ਗੁਰਮਤਿ ਮਾਰਗ ਵਾਲਾ ਸਦਾਚਾਰ ਮਨੁੱਖ ਦੇ ਮਨ ਵਿਚ ਦੈਵੀ, ਪ੍ਰਵਿਰਤੀਆਂ ਪੈਦਾ ਕਰਦਾ ਹੈ ਜਿਸ ਨਾਲ ਸਮਾਜ ਦਾ ਵਿਕਾਸ ਇਕ-ਪੱਖੀ ਹੋਣ ਦੀ ਬਜਾਏ ਸਰਬ-ਪੱਖੀ ਹੋਣ ਵੱਲ ਰੁਚਿਤ ਹੋ ਜਾਂਦਾ ਹੈ। ਗੁਰਮਤਿ ਸਦਾਚਾਰ ਪ੍ਰਭੂ-ਮੁਖੀ ਜੀਵਨਜਾਚ 'ਤੇ ਕੇਂਦਰਿਤ ਹੈ ਜਿਸ ਵਿਚ ਵਰਣ ਵਿਵਸਥਾ ਅਤੇ ਆਸ਼ਰਮ ਵਿਵਸਥਾ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਹੈ। ਗੁਰਮਤਿ ਸਦਾਚਾਰ ਲੋਕਾਈ ਦੀ ਭਲਾਈ 'ਤੇ ਕੇਂਦਰਿਤ ਹੈ ਜਿਸ ਨੇ ਇਕ ਪਾਸੇ ਮਨੁੱਖ ਨੂੰ ਸਚਾਈ ਵੱਲ ਲੈ ਕੇ ਜਾਣਾ ਹੁੰਦਾ ਹੀ ਹੈ ਅਤੇ ਦੂਜੇ ਪਾਸੇ ਇਸ ਨੇ ਹੋਰਨਾਂ ਮਨੁੱਖਾਂ ਪ੍ਰਤੀ ਸੋਚ ਅਤੇ ਵਿਹਾਰ ਵਿਚ ਤਬਦੀਲੀ ਪੈਦਾ ਕਰ ਕੇ ਪ੍ਰੇਮ ਅੰਤੇ ਭਾਈਚਾਰੇ ਦੀਆਂ ਤੰਦਾਂ ਨੂੰ ਮਜ਼ਬੂਤ ਕਰਨਾ ਹੈ।

ਗੁਰਬਾਣੀ ਵਿਚ ਧਰਤੀ ਨੂੰ ਧਰਮਸਾਲ ਦਾ ਦਰਜਾ ਦਿੱਤਾ ਗਿਆ ਹੈ ਜਿੱਥੇ ਮਨੁੱਖ ਨੇ ਦੁਰਾਚਾਰੀ ਪ੍ਰਵਿਰਤੀਆਂ ਦਾ ਤਿਆਗ ਕਰ ਕੇ ਸਦਾਚਾਰੀ ਪ੍ਰਵਿਰਤੀਆਂ ਨੂੰ ਧਾਰਨ

ਕਰਨਾ ਹੈ। ਸਮਾਜ ਵਿਚ ਰਹਿੰਦੇ ਹੋਏ ਮਨੁੱਖ ਨੂੰ ਅਨੇਕਾਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਜਿਨ੍ਹਾਂ ਦੇ ਸਨਮੁਖ ਕਈ ਵਾਰ ਉਹ ਸਦਾਚਾਰ ਦੇ ਮਾਰਗ ਤੋਂ ਡੋਲ ਜਾਂਦਾ ਹੈ। ਇਸ ਦਾ ਭਾਵ ਹੈ ਕਿ ਦੁਰਾਚਾਰੀ ਵਿਅਕਤੀ ਮਾਨਸਿਕ ਤੌਰ 'ਤੇ ਕਮਜ਼ੋਰ ਹੁੰਦਾ ਹੈ, ਕਿਸੇ ਸਵਾਰਥ ਜਾਂ ਲਾਲਚ ਵੱਸ ਉਹ ਆਪਣੇ ਸੁਖ ਦਾ ਤਿਆਗ ਨਹੀਂ ਕਰਨਾ ਚਾਹੁੰਦਾ ਅਤੇ ਸਮੇਂ ਦੇ ਹਾਲਾਤ ਨਾਲ ਸਮਝੌਤਾ ਕਰ ਲੈਂਦਾ ਹੈ। ਗੁਰਬਾਣੀ ਮਨੁੱਖ ਦੇ ਮਨ ਨੂੰ ਸਦਾਚਾਰਿਕ ਤੌਰ 'ਤੇ ਮਜ਼ਬੂਤ ਕਰਦੀ ਹੈ ਜਿਸ ਕਾਰਨ ਮਨੁੱਖ ਸਚਾਈ ਨਾਲ ਜੁੜਿਆ ਰਹਿੰਦਾ ਹੈ ਅਤੇ ਉਹ ਕਿਸੇ ਵੀ ਹਾਲਾਤ ਨਾਲ ਸਮਝੌਤਾ ਕੀਤੇ ਬਗੈਰ ਗੁਰੂ ਦੇ ਦਰਸਾਏ ਮਾਰਗ 'ਤੇ ਚੱਲਦਾ ਰਹਿੰਦਾ ਹੈ, ਭਾਵੇਂ ਉਸ ਨੂੰ ਆਪਣੀ ਜਾਨ ਹੀ ਕੁਰਬਾਨ ਕਿਉਂ ਨਾ ਕਰਨੀ ਪੈ ਜਾਵੇ।

ਧਰਮ ਵਿਚ ਵਿਸ਼ਵਾਸ ਰੱਖਣ ਵਾਲੇ ਇਹ ਮੰਨਦੇ ਹਨ ਕਿ ਸਦਾਚਾਰ ਦਾ ਮਾਰਗ ਧਰਮ ਵਿੱਚੋਂ ਪੈਦਾ ਹੁੰਦਾ ਹੈ ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਮਨੁੱਖ ਧਰਮ ਦੀ ਮੂਲ ਭਾਵਨਾ ਨਾਲ ਜੁੜੇ। ਧਰਮ ਵਿਚ ਪੈਦਾ ਹੋਇਆ ਵਿਸ਼ਵਾਸ ਕਈ ਵਾਰ ਇੰਨਾ ਗੂੜ੍ਹਾ ਅਤੇ ਪ੍ਰਪੱਕ ਹੋ ਜਾਂਦਾ ਹੈ ਕਿ ਇਹ ਮਨੁੱਖ ਨੂੰ ਮੂਲ ਭਾਵਨਾ ਤੋਂ ਪਰੇ ਅੰਧ-ਵਿਸ਼ਵਾਸ ਵਾਲੇ ਪਾਸੇ ਲੈ ਜਾਂਦਾ ਹੈ। ਇਹ ਮਨੁੱਖ ਦੀ ਸੋਚਣ ਅਤੇ ਸਮਝਣ ਦੀ ਸ਼ਕਤੀ ਨੂੰ ਪ੍ਰਭਾਵਿਤ ਕਰਦਾ ਹੈ। ਅੰਧ-ਵਿਸ਼ਵਾਸ ਕਰਮਕਾਂਡ ਨੂੰ ਜਨਮ ਦਿੰਦਾ ਹੈ ਜਿਸ ਨਾਲ ਮਨੁੱਖ ਮੂਲ ਤਕ ਜਾਣ ਦੀ ਬਜਾਏ ਕੇਵਲ ਬਾਹਰੀ ਪ੍ਰਭਾਵ ਤਕ ਹੀ ਸੀਮਤ ਰਹਿੰਦਾ ਹੈ। ਧਰਮ ਦਾ ਬਾਹਰੀ ਰੂਪ ਵਖਰੇਵਿਆਂ ਨਾਲ ਭਰਿਆ ਹੁੰਦਾ ਹੈ ਅਤੇ ਇਸੇ ਪ੍ਰਭਾਵ ਅਧੀਨ ਵਿਕਸਿਤ ਹੋਈ ਮਨੁੱਖੀ ਸ਼ਖ਼ਸੀਅਤ ਵੀ ਵਖਰੇਵਿਆਂ ਨੂੰ ਜਨਮ ਦਿੰਦੀ ਹੈ ਜਿਸ ਨਾਲ ਸਮਾਜ ਵਿਚ ਭੇਦ-ਭਾਵ ਅਤੇ ਊਚ-ਨੀਚ ਦੀ ਭਾਵਨਾ ਵਿਚ ਵਾਧਾ ਹੁੰਦਾ ਹੈ। ਗੁਰੂ ਸਾਹਿਬਾਨ ਨੇ ਮਨੁੱਖੀ ਸਮਾਜ ਵਿਚ ਪੈਦਾ ਹੋਈ ਇਸ ਬਿਰਤੀ ਦਾ ਮੂਲ ਕਾਰਨ ਧਰਮ ਦੀਆਂ ਕਦਰਾਂ-ਕੀਮਤਾਂ ਵਿਚ ਆਏ ਨਿਘਾਰ ਨੂੰ ਮੰਨਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਧਰਮ ਦੇ ਬਾਹਰੀ ਰੂਪ ਨਾਲ ਜੁੜੇ ਹੋਣ ਕਰਕੇ ਆਮ ਲੋਕਾਂ ਵਿਚ ਕੋਈ ਭਾਈਚਾਰਕ ਸਾਂਝ ਨਹੀਂ ਸੀ ਜਿਸ ਕਰਕੇ ਬਾਹਰੀ ਹਮਲੇ ਦੇ ਸਨਮੁਖ ਉਹ ਇਕਮੁਠ ਅਤੇ ਇਕਜੁਟ ਨਹੀਂ ਹੋ ਸਕੇ ਅਤੇ ਹਮਲਾਵਰਾਂ ਨੇ ਪੂਰੇ ਨਗਰ ਨੂੰ ਹੀ ਖੁੱਲ੍ਹ ਕੇ ਲੁੱਟਿਆ, ਧਨ-ਮਾਲ ਦੇ ਨਾਲ-ਨਾਲ ਇਸਤਰੀਆਂ ਦੀ ਇੱਜ਼ਤ-ਆਬਰੂ ਦਾ ਵੀ ਵੱਡੇ ਪੱਧਰ 'ਤੇ ਘਾਣ ਹੋਇਆ। ਗੁਰੂ ਜੀ ਕਹਿੰਦੇ ਹਨ ਕਿ ਜੇਕਰ ਧਰਮ ਦੀ ਮੂਲ ਭਾਵਨਾ ਮਨ ਵਿਚ ਮੌਜੂਦ ਨਾ ਹੋਵੇ ਅਤੇ ਵੇਲਾ ਆਉਣ 'ਤੇ ਹੀ ਧਰਮ ਦਾ ਮਾਰਗ ਫੜਨ ਵੱਲ ਰੁਚਿਤ ਹੋਇਆ ਜਾਵੇ ਤਾਂ ਉਸ ਦੇ ਕੋਈ ਸਾਰਥਕ ਸਿੱਟੇ ਨਹੀਂ ਨਿਕਲਦੇ:

*ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥*
*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥*

*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥* (ਪੰਨਾ ੪੧੭)

ਗੁਰਬਾਣੀ ਮਨੁੱਖੀ ਜੀਵਨ ਨੂੰ ਧਰਮ ਦੀ ਮੂਲ ਭਾਵਨਾ ਨਾਲ ਜੁੜ ਕੇ ਕਾਰਜ ਕਰਨ ਦੀ ਪ੍ਰੇਰਨਾ ਕਰਦੀ ਹੈ। ਗੁਰਬਾਣੀ ਅਨੁਸਾਰ ਮਨੁੱਖੀ ਜੀਵਨ ਦਾ ਆਦਰਸ਼ 'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ' ਦੀ ਭਾਵਨਾ ਪੈਦਾ ਕਰਨ ਦੇ ਨਾਲ-ਨਾਲ 'ਮਨਿ ਜੀਤੈ ਜਗੁ ਜੀਤੁ' ਵਾਲੇ ਮਾਰਗ 'ਤੇ ਲੈ ਕੇ ਜਾਣ ਵਾਲਾ ਸਿਰਜਿਆ ਗਿਆ ਹੈ। ਇਸ ਦਾ ਭਾਵ ਹੈ ਕਿ ਇਕ ਪਾਸੇ ਸਿੱਖ ਨੇ ਪ੍ਰਭੂ-ਪ੍ਰਾਪਤੀ ਵਾਲਾ ਮਾਰਗ ਧਾਰਨ ਕਰਨਾ ਹੈ ਅਤੇ ਦੂਜੇ ਪਾਸੇ ਉਸ ਨੇ ਇਸ ਮਾਰਗ 'ਤੇ ਚੱਲਦੇ ਹੋਏ ਪੈਦਾ ਹੋਈਆਂ ਸਦਾਚਾਰਿਕ ਕਦਰਾਂ-ਕੀਮਤਾਂ ਅਨੁਸਾਰ ਸਮਾਜ ਨਾਲ ਸਰੋਕਾਰ ਪੈਦਾ ਕਰਨਾ ਹੈ। ਗੁਰਮਤਿ ਜਗਤ ਛੱਡ ਕੇ ਜੰਗਲਾਂ ਜਾਂ ਪਹਾੜਾਂ 'ਤੇ ਜਾਣ ਦਾ ਮਾਰਗ ਨਹੀਂ ਦਰਸਾਉਂਦੀ ਬਲਕਿ ਜਗਤ ਵਿਚ ਰਹਿੰਦੇ ਹੋਏ ਸਮਾਜਿਕ ਤਾਣੇ-ਬਾਣੇ ਦਾ ਹਿੱਸਾ ਬਣ ਕੇ ਜੀਵਨ ਉਦੇਸ਼ ਧਾਰਨ ਕਰਨ 'ਤੇ ਜ਼ੋਰ ਦਿੰਦੀ ਹੈ। ਸਮਾਜ ਨਾਲ ਸਾਂਝ ਪੈਦਾ ਕਰਨ ਦਾ ਇਕ ਵੱਡਾ ਫਾਇਦਾ ਇਹ ਹੈ ਕਿ ਚਿੰਤਾ, ਇਕੱਲਤਾ ਅਤੇ ਉਦਾਸੀ ਜਿਹੇ ਮਾਨਸਿਕ ਰੋਗ ਮਨੁੱਖੀ ਮਨ ਦਾ ਹਿੱਸਾ ਨਹੀਂ ਬਣ ਸਕਦੇ। ਇਸ ਨਾਲ ਦੂਜਾ ਸਕਾਰਾਤਮਕ ਪੱਖ ਇਹ ਜੁੜ ਜਾਂਦਾ ਹੈ ਕਿ ਸਮਾਜ ਵਿਚ ਰਹਿੰਦੇ ਹੋਏ ਹੋਰਨਾਂ ਮਨੁੱਖਾਂ ਨਾਲ ਸਾਂਝ ਪੈਦਾ ਕਰਦੇ ਸਮੇਂ ਮਨ ਵਿੱਚੋਂ ਵਿਕਾਰਾਂ ਦੀ ਮੈਲ ਦੂਰ ਹੁੰਦੀ ਹੈ। ਇੱਥੇ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਜੇਕਰ ਸਮੂਹ ਮਨੁੱਖੀ ਜੀਵਾਂ ਦੇ ਇਕ ਦੂਜੇ ਦੇ ਨੇੜੇ ਆਉਣ ਨਾਲ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ ਤਾਂ ਫਿਰ ਸਮਾਜ ਵਿਚ ਈਰਖਾ, ਦਵੈਖ, ਸਾੜਾ ਆਦਿ ਦੀ ਭਾਵਨਾ ਦੀ ਹੋਂਦ ਖਤਮ ਹੋ ਜਾਣੀ ਚਾਹੀਦੀ ਸੀ, ਪਰ ਅਜਿਹਾ ਨਹੀਂ ਹੋ ਰਿਹਾ। ਇਸ ਦਾ ਭਾਵ ਇਹ ਹੈ ਕਿ ਜਦੋਂ ਤਕ ਮਨ ਤੇ ਵਿਕਾਰਾਂ ਦੀ ਮੈਲ ਮੌਜੂਦ ਰਹਿੰਦੀ ਹੈ ਉਸ ਸਮੇਂ ਤਕ ਇਕ ਮਨੁੱਖ ਦੂਜੇ ਦੇ ਨੇੜੇ ਨਹੀਂ ਆ ਸਕਦਾ। ਗੁਰਬਾਣੀ ਦੱਸਦੀ ਹੈ ਕਿ ਵਿਕਾਰਾਂ ਵਿੱਚੋਂ ਹਉਮੈਂ ਦੀ ਮੈਲ ਮਨੁੱਖ ਦੇ ਜੀਵਨ 'ਤੇ ਸਭ ਤੋਂ ਵਧੇਰੇ ਪ੍ਰਭਾਵ ਪਾਉਂਦੀ ਹੈ ਇਹ ਮਨੁੱਖ ਨੂੰ ਸਵੈ-ਕੇਂਦਰਿਤ ਕਰ ਕੇ ਰੱਖਦੀ ਹੈ ਅਤੇ ਉਸ ਨੂੰ ਪ੍ਰਭੂ ਦੇ ਨੇੜੇ ਨਹੀਂ ਜਾਣ ਦਿੰਦੀ। ਸ੍ਰੀ ਗੁਰੂ ਅਮਰਦਾਸ ਜੀ ਦੱਸਦੇ ਹਨ 'ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ'। ਮਨ ਨੂੰ ਚਿੰਬੜੀ ਹੋਈ ਵਿਕਾਰਾਂ ਦੀ ਮੈਲ ਨੂੰ ਕਿਵੇਂ ਸਾਫ਼ ਕੀਤਾ ਜਾ ਸਕਦਾ ਹੈ? ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜਿਵੇਂ ਕੱਪੜਿਆਂ 'ਤੇ ਲੱਗੀ ਮੈਲ ਸਾਬਣ ਨਾਲ ਧੋਤੀ ਜਾਂਦੀ ਹੈ ਉਸੇ ਤਰ੍ਹਾਂ ਮਨ 'ਤੇ ਚੜ੍ਹੀ ਹੋਈ ਵਿਕਾਰਾਂ ਦੀ ਮੈਲ ਨੂੰ ਪਰਮਾਤਮਾ ਦੇ ਨਾਮ ਸਿਮਰਨ ਨਾਲ ਸਾਫ ਕੀਤਾ ਜਾ ਸਕਦਾ ਹੈ। ਸਿੱਖਾਂ ਦੀ ਭਗਤ ਮਾਲਾ ਦੱਸਦੀ ਹੈ ਕਿ ਇਕ ਵਾਰੀ ਰੁਹਤਾਸ ਦਾ ਇਕ ਸਿੱਖ ਮੋਰਾਰੀ ਧੌਣ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਆਇਆ ਅਤੇ ਪੁੱਛਿਆ ਕਿ ਰੋਜ਼ਾਨਾ ਬਾਣੀ ਪੜ੍ਹਨ, ਸੁਣਨ

ਅਤੇ ਵਿਚਾਰਨ ਨਾਲ ਵੀ ਦੁਰਮਤ ਦੀ ਮੈਲ ਨਹੀਂ ਜਾਂਦੀ, ਮਾਰਗ ਦਰਸ਼ਨ ਕਰੋ। ਗੁਰੂ ਜੀ ਨੇ ਬਚਨ ਕੀਤਾ ਕਿ ਉੱਜਲ ਬਸਤਰ ਨੂੰ ਰੰਗ ਤੁਰੰਤ ਚੜ੍ਹ ਜਾਂਦਾ ਹੈ ਤੇ ਮਲੀਨ ਬਸਤਰ ਨੂੰ ਨਹੀਂ ਚੜ੍ਹਦਾ। ਪਰ ਜੇਕਰ ਮਲੀਨ ਬਸਤਰ ਨੂੰ ਧੋ ਕੇ ਪਹਿਲਾਂ ਉੱਜਲ ਕਰ ਲਈਏ ਤਾਂ ਉਸ ਨੂੰ ਵੀ ਰੰਗ ਚੜ੍ਹ ਜਾਂਦਾ ਹੈ। ਸਿੱਖ ਨੇ ਫਿਰ ਪੁੱਛਿਆ ਕਿ ਮਨ ਤਾਂ ਸੂਖਮ ਹੈ ਇਸ ਨੂੰ ਕਿਵੇਂ ਸਾਫ਼ ਕਰੀਏ। ਗੁਰੂ ਜੀ ਨੇ ਕਿਹਾ ਕਿ ਮਤਿ ਭੀ ਸੂਖਮ ਹੈ ਤੇ ਪਾਪ ਭੀ ਸੂਖਮ ਹਨ। ਪਾਪਾਂ ਕਰਕੇ ਮਨ ਨੂੰ ਮੈਲ ਲੱਗੀ ਹੈ। ਨਾਮ ਵੀ ਸੂਖਮ ਹੈ ਤੇ ਇਹ ਪਾਪਾਂ ਦੀ ਮੈਲ ਨੂੰ ਧੋ ਦਿੰਦਾ ਹੈ। ਗੁਰਬਾਣੀ ਪੜ੍ਹਦੇ-ਸੁਣਦੇ ਰਹੋ ਪਾਪਾਂ ਦੀ ਮੈਲ ਹੌਲੀ-ਹੌਲੀ ਲਹਿ ਜਾਵੇਗੀ। ਇਹ ਕਾਰਜ ਸੁਤੇ ਸਿਧ ਹੀ ਨਹੀਂ ਹੋ ਸਕਦਾ। ਵਿਅਕਤੀ ਦਾ ਮਨ ਲੋਹੇ ਦੀ ਤਰ੍ਹਾਂ ਸਖਤ ਹੈ। ਇਸ ਨੂੰ ਸੌਖਿਆਂ ਹੀ ਢਾਲਿਆ ਨਹੀਂ ਜਾ ਸਕਦਾ। ਜਿਵੇਂ ਲੋਹੇ ਨੂੰ ਲੋਹਾ ਜੋੜਨਾ ਹੋਵੇ ਤਾਂ ਅਗਨੀ ਦੀ ਲੋੜ ਪੈਂਦੀ ਹੈ। ਜਦੋਂ ਲੋਹੇ ਦੇ ਦੋ ਟੁਕੜੇ ਅਗਨੀ ਵਿਚ ਤਪ ਕੇ ਸ਼ੁੱਧ ਹੋ ਜਾਂਦੇ ਹਨ ਤਾਂ ਇਕ ਦੂਜੇ ਨਾਲ ਜੁੜ ਜਾਂਦੇ ਹਨ। ਇਸੇ ਤਰ੍ਹਾਂ ਜਦੋਂ ਮਨੁੱਖ ਦੇ ਮਨ ਵਿਚ ਪ੍ਰਭੂ ਮਿਲਾਪ ਦੀ ਤੀਬਰ ਇੱਛਾ ਅਤੇ ਅਗਨੀ ਪੈਦਾ ਹੋ ਜਾਂਦੀ ਹੈ ਤਾਂ ਉਹ ਪ੍ਰਭੂ ਵੱਲ ਮੁੜਨ ਲੱਗ ਪੈਂਦਾ ਹੈ। ਪ੍ਰਭੂ ਵੱਲ ਮੁੜਨ ਸਮੇਂ ਉਸ ਨੂੰ ਦੁਨਿਆਵੀ ਕਾਰ-ਵਿਹਾਰ ਨਿਗੂਣੇ ਲੱਗਦੇ ਹਨ ਜਿਨ੍ਹਾਂ ਵਿਚ ਖਚਿਤ ਹੋਣ ਦੀ ਬਜਾਏ ਉਹ ਆਪਣੇ ਅੰਤਿਮ ਉਦੇਸ਼ ਦੀ ਪ੍ਰਾਪਤੀ ਵੱਲ ਰੁਚਿਤ ਰਹਿੰਦਾ ਹੈ। ਇਸ ਮਾਰਗ 'ਤੇ ਚੱਲਦੇ ਹੋਏ ਵਿਅਕਤੀ ਜਿਹੜੇ ਸਮਾਜਿਕ ਅਤੇ ਸਦਾਚਾਰਿਕ ਆਦਰਸ਼ ਸਥਾਪਿਤ ਕਰਦਾ ਹੈ, ਉਹ ਦੂਜਿਆਂ ਲਈ ਚਾਨਣ-ਮੁਨਾਰੇ ਦਾ ਕੰਮ ਕਰਦੇ ਹਨ।

ਮਨੁੱਖ ਦੇ ਸਮਾਜਿਕ ਕਾਰ-ਵਿਹਾਰ ਉਸ ਦੀ ਸ਼ਖ਼ਸੀਅਤ 'ਤੇ ਪ੍ਰਭਾਵ ਪਾਉਂਦੇ ਹਨ। ਮਨੁੱਖ ਨੇ ਸਮਾਜ ਦੇ ਸਦਾਚਾਰਿਕ ਨਿਯਮਾਂ ਅਨੁਸਾਰ ਹੀ ਆਪਣੀਆਂ ਸਮਾਜਿਕ ਅਤੇ ਆਰਥਿਕ ਲੋੜਾਂ ਦੀ ਪੂਰਤੀ ਕਰਨੀ ਹੈ। ਕਈ ਵਾਰ ਉਸ ਨੂੰ ਇੰਝ ਜਾਪਦਾ ਹੈ ਕਿ ਸਦਾਚਾਰਿਕ ਨਿਯਮਾਂ ਅਨੁਸਾਰ ਉਹ ਆਪਣੀਆਂ ਲੋੜਾਂ ਦੀ ਪੂਰਤੀ ਕਰਨ ਵਿਚ ਅਸਮਰੱਥ ਹੈ। ਉਹ ਦੇਖਦਾ ਹੈ ਕਿ ਦੂਜੇ ਮਨੁੱਖ ਆਪਣੀਆਂ ਲੋੜਾਂ ਦੀ ਪੂਰਤੀ ਲਈ ਸਦਾਚਾਰਿਕ ਨਿਯਮਾਂ ਦਾ ਪਾਲਣ ਨਹੀਂ ਕਰਦੇ ਅਤੇ ਉਹ ਸਮੂਹ ਸੁਖ-ਸਹੂਲਤਾਂ ਧਾਰਨ ਕਰ ਲੈਂਦੇ ਹਨ ਜਿਹੜੀਆਂ ਮਿਹਨਤ ਤੇ ਇਮਾਨਦਾਰੀ ਦੀ ਕਿਰਤ ਨਾਲ ਕਦੇ ਵੀ ਸੰਭਵ ਨਹੀਂ ਹੋ ਸਕਦੀਆਂ। ਅਜਿਹਾ ਨਹੀਂ ਕਿ ਸਮੂਹ ਮਨੁੱਖ ਹੀ ਅਜਿਹਾ ਕਰਦੇ ਹਨ ਪਰ ਬਹੁਤਿਆਂ ਦੀ ਗਿਣਤੀ ਉਸ ਨੂੰ ਵਧੇਰੇ ਪ੍ਰਭਾਵਿਤ ਕਰਦੀ ਹੈ। ਦੁਨਿਆਵੀ ਕਾਰਜਾਂ ਦੀ ਪੂਰਤੀ ਦੇ ਨਾਲ-ਨਾਲ ਐਸ਼-ਪ੍ਰਸਤੀ ਵਾਲੀਆਂ ਸਹੂਲਤਾਂ ਇਕੱਤਰ ਕਰਨ ਲਈ ਕਈ ਵਾਰੀ ਇਮਾਨਦਾਰ ਮਨੁੱਖ ਵੀ ਉਸੇ ਵਹਿਣ ਵਿਚ ਵਹਿ ਜਾਂਦਾ ਹੈ। ਅਜਿਹਾ ਕਰਨ ਨਾਲ ਉਸ ਦੀ ਸ਼ਖ਼ਸੀਅਤ ਵੀ ਉਨ੍ਹਾਂ ਮਨੁੱਖਾਂ ਜਿਹੀ ਹੀ ਵਿਕਸਿਤ ਹੋ ਜਾਂਦੀ ਹੈ ਜਿਸ ਵਿੱਚੋਂ ਬੇਈਮਾਨੀ ਅਤੇ ਬੇਭਰੋਸਗੀ ਦੀ ਭਾਵਨਾ ਉਜਾਗਰ ਹੁੰਦੀ ਹੈ।

ਇਸ ਤੋਂ ਇਲਾਵਾ ਸਮਾਜ ਵਿਚ ਇਕ ਅਜਿਹਾ ਵਪਾਰੀ ਵਰਗ ਵੀ ਮੌਜੂਦ ਹੈ ਜਿਹੜਾ ਸਰਕਾਰ ਚਲਾਉਣ ਦੀ ਸਮਰੱਥਾ ਰੱਖਦਾ ਹੈ। ਇਹ ਉਹ ਵਰਗ ਹੈ ਜਿਹੜਾ ਸਰਕਾਰੀ ਨੀਤੀਆਂ ਨੂੰ ਪ੍ਰਭਾਵਿਤ ਕਰਦਾ ਹੈ। ਸਰਕਾਰ ਤੋਂ ਮੁਨਾਫ਼ੇ ਵਾਲੀਆਂ ਨੀਤੀਆਂ ਪਾਸ ਕਰਵਾ ਕੇ ਇਹ ਵਰਗ ਅਜਿਹਾ ਆਰਥਿਕ ਤਾਣਾ-ਬਾਣਾ ਬੁਣ ਲੈਂਦਾ ਹੈ ਜਿਸ ਨਾਲ ਸਿੱਧੇ ਜਾਂ ਅਸਿੱਧੇ ਤੌਰ 'ਤੇ ਲਾਭ ਕਮਾਇਆ ਜਾ ਸਕੇ। ਸਮੁੱਚੀ ਦੁਨੀਆ ਵਿਚ ਆਰਥਿਕ ਵਿਕਾਸ ਦੇ ਅੰਕੜੇ ਦੱਸਦੇ ਹਨ ਕਿ ਅਮੀਰ ਹੋਰ ਅਮੀਰ ਅਤੇ ਗਰੀਬ ਹੋਰ ਗਰੀਬ ਹੁੰਦੇ ਜਾ ਰਹੇ ਹਨ। ਇਸ ਦਾ ਭਾਵ ਹੈ ਕਿ ਆਰਥਿਕ ਵਿਕਾਸ ਕੁਝ ਲੋਕਾਂ ਲਈ ਲਾਹੇਵੰਦ ਹੋ ਰਿਹਾ ਹੈ ਅਤੇ ਬਹੁ-ਗਿਣਤੀ ਇਸ ਤੋਂ ਦੂਰ ਹੁੰਦੀ ਜਾ ਰਹੀ ਹੈ। ਦਿਨੋ-ਦਿਨ ਵੱਧ ਰਹੀ ਅਮੀਰ ਵਿਅਕਤੀਆਂ ਦੀ ਸੂਚੀ ਜਿੱਥੇ ਕੁਝ ਇਕ ਲੋਕਾਂ ਲਈ ਤਾਂ ਖ਼ੁਸ਼ੀ ਦਾ ਮੌਕਾ ਪ੍ਰਦਾਨ ਕਰ ਰਹੀ ਹੈ ਪਰ ਬਹੁ-ਗਿਣਤੀ ਲੋਕ ਨਿਰਾਸ਼ਾ ਦੇ ਆਲਮ ਵਿਚ ਡੁੱਬਦੇ ਨਜ਼ਰ ਆ ਰਹੇ ਹਨ ਜਿਸ ਨਾਲ ਮਨੁੱਖ ਦੇ ਸਦਾਚਾਰਿਕ ਵਿਕਾਸ 'ਤੇ ਪ੍ਰਭਾਵ ਪੈਣਾ ਲਾਜ਼ਮੀ ਹੈ। ਅਜਿਹੇ ਸਮੇਂ ਧਰਮ ਮਨੁੱਖ ਦੀ ਕੀ ਸਹਾਇਤਾ ਜਾਂ ਅਗਵਾਈ ਕਰ ਸਕਦਾ ਹੈ?

ਧਰਮ ਮਨੁੱਖ ਦੇ ਬਹੁ-ਪੱਖੀ ਵਿਕਾਸ ਵੱਲ ਰੁਚਿਤ ਹੁੰਦਾ ਹੈ ਜਿਸ ਵਿੱਚੋਂ ਸਮਾਜ ਦੇ ਸਮੂਹ ਵਰਗਾਂ ਦੀਆਂ ਸਮੱਸਿਆਵਾਂ ਦਾ ਹੱਲ ਦੇਖਿਆ ਜਾਂਦਾ ਹੈ। ਅਮੀਰ ਅਤੇ ਗਰੀਬ ਦੀਆਂ ਸਮਾਜਿਕ ਅਤੇ ਆਰਥਿਕ ਸਮੱਸਿਆਵਾਂ ਵਿਚ ਭਿੰਨਤਾ ਹੋ ਸਕਦੀ ਹੈ ਪਰ ਧਾਰਮਿਕ ਤੌਰ 'ਤੇ ਉਹ ਇਕ ਪਲੇਟਫਾਰਮ ਦਾ ਹਿੱਸਾ ਹੁੰਦੇ ਹਨ। ਧਰਮ ਦੇ ਧਰਾਤਲ 'ਤੇ ਇਕ ਦੂਜੇ ਨਾਲ ਜੁੜੇ ਹੋਏ ਮਨੁੱਖਾਂ ਦੀਆਂ ਬਹੁਤ ਸਾਰੀਆਂ ਸਮੱਸਿਆਵਾਂ ਆਪਣੇ ਆਪ ਹੱਲ ਹੋ ਜਾਂਦੀਆਂ ਹਨ। ਅਸਲ ਸਮੱਸਿਆ ਉਸ ਸਮੇਂ ਪੈਦਾ ਹੁੰਦੀ ਹੈ ਜਦੋਂ ਮਨੁੱਖਾਂ ਨੂੰ ਜੋੜਨ ਵਾਲਾ ਕੋਈ ਇੱਕ ਸੂਤਰ ਕਾਇਮ ਨਾ ਰਹੇ। ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਵਖਰੇਵੇਂ ਮਨੁੱਖ ਨੂੰ ਮਨੁੱਖ ਨਾਲੋਂ ਤੋੜ ਕੇ ਸਵੈ-ਕੇਂਦਰਿਤ ਕਰਦੇ ਹਨ ਜਿਸ ਨਾਲ ਸਮਾਜ ਵਿਚ ਅਰਾਜਕਤਾ ਫੈਲ ਜਾਂਦੀ ਹੈ। ਇੱਥੇ ਧਰਮ ਸਕਾਰਾਤਮਕ ਭੂਮਿਕਾ ਨਿਭਾਉਂਦਾ ਹੈ। ਧਰਮ ਵਿੱਚੋਂ ਪੈਦਾ ਹੋਈਆਂ ਕਦਰਾਂ-ਕੀਮਤਾਂ ਅਜਿਹੀ ਸ਼ਖ਼ਸੀਅਤ ਦੀ ਸਿਰਜਨਾ ਕਰ ਸਕਦੀਆਂ ਹਨ ਜਿਸ ਵਿਚ ਧਾਰਮਿਕ ਵਿਭਿੰਨਤਾ ਹੋਣ ਦੇ ਬਾਵਜੂਦ ਸਹਿਹੋਂਦ ਦੀ ਭਾਵਨਾ ਕਾਇਮ ਰਹਿੰਦੀ ਹੈ, ਸਮਾਜ ਵਿਚ ਜਾਤ-ਪਾਤ ਅਤੇ ਊਚ-ਨੀਚ ਦੇ ਵਖਰੇਵੇਂ ਖਤਮ ਹੋ ਸਕਦੇ ਹਨ, ਰਾਜ-ਪ੍ਰਬੰਧ ਵਿਚ ਕਾਰਜ-ਕੁਸ਼ਲਤਾ ਆ ਜਾਂਦੀ ਹੈ ਅਤੇ ਆਰਥਿਕ ਅਸਮਾਨਤਾ ਹੋਣ ਦੇ ਬਾਵਜੂਦ ਵੀ ਆਰਥਿਕ ਭੇਦ-ਭਾਵ ਨਜ਼ਰ ਨਹੀਂ ਆਉਂਦਾ। ਅਜਿਹੀ ਸਮਾਨਤਾ ਪੈਦਾ ਕਰਨ ਵਿਚ ਗੁਰੂ ਸਾਹਿਬਾਨ ਦੁਆਰਾ ਪ੍ਰਦਾਨ ਕੀਤੀ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦੀ ਸਿੱਖਿਆ ਵਧੇਰੇ ਸਾਰਥਕ ਸਿੱਧ ਹੁੰਦੀ ਹੈ।

■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੇਵਾ ਦਾ ਸੰਕਲਪ

*-ਡਾ. ਕੀਰਤ ਸਿੰਘ ਇਨਕਲਾਬੀ**

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦੇ ਪਵਿੱਤਰ ਗ੍ਰੰਥ ਹੀ ਨਹੀਂ ਸਗੋਂ ਸ਼ਬਦ ਗੁਰੂ ਦੇ ਰੂਪ ਵਿਚ ਜਾਗਤ-ਜੋਤ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦਸਾਂ ਪਾਤਸ਼ਾਹੀਆਂ ਦੀ 'ਪ੍ਰਗਟ ਗੁਰਾਂ ਕੀ ਦੇਹ' ਹਨ। ਸਿੱਖ ਜੀਵਨ-ਜਾਚ ਨੂੰ ਸਦੀਵੀ ਤੇ ਨਿਰੰਤਰ ਪ੍ਰੇਰਨਾ ਦੇਣ ਵਾਲੇ ਸਦਾਚਾਰਿਕ, ਆਦਰਸ਼ਕ ਤੇ ਮੂਲ-ਸ੍ਰੋਤ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਇਕ ਆਦਰਸ਼ ਵਿਚਾਰਧਾਰਾ ਹੈ ਜਿਸ 'ਤੇ ਆਧਾਰਿਤ ਜੀਵਨ-ਜਾਚ, ਮਨੁੱਖਤਾ ਦੀ ਭਲਾਈ, ਸਰਬੱਤ ਦੇ ਭਲੇ ਹਿਤ ਸਥਾਪਤ ਜੀਵਨ-ਜਾਚ ਹੈ। ਬਾਣੀ ਨੂੰ ਮਾਨਵਤਾ ਦੀ ਆਧਾਰ-ਸ਼ਿਲ੍ਹਾ ਅਤੇ ਗੁਰਮਤਿ ਦਾ ਪ੍ਰਮਾਣੀਕ ਸੋਮਾ ਪ੍ਰਵਾਨ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੁਗੋ-ਜੁਗ ਅਟੱਲ ਨੂੰ ਉਸੇ ਰੂਪ ਵਿਚ ਸੰਪਾਦਨਾ ਤੋਂ ਸੰਪੂਰਨਤਾ ਤਕ ਕਾਇਮ ਰੱਖਿਆ ਗਿਆ ਹੈ। ਇਹ ਪਾਵਨ ਗ੍ਰੰਥ ਸਮੂਹ ਗੁਰੂ ਸਾਹਿਬਾਨ ਦੀ ਪੂਰਨ ਕ੍ਰਿਤ ਹੈ। ਮੁਕੰਮਲ ਫ਼ਲਸਫ਼ਾ ਤੇ ਜੀਵਨ-ਜਾਚ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਬਾਣੀ ਸੱਚ ਦਾ ਪ੍ਰਗਟਾਵਾ ਹੈ। 'ਕਿਵ ਸਚਿਆਰਾ ਹੋਈਐ' ਦੀ ਰਿਸਰਚ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਸ ਮਾਨਵ ਧਰਮ ਦੀ ਵਿਆਖਿਆ ਕੀਤੀ ਹੈ, ਉਹ ਇਹੋ ਸੱਚ ਹੈ:

*ਏਕੋ ਧਰਮੁ ਦ੍ਰਿੜੈ ਸਚੁ ਕੋਈ॥*
*ਗੁਰਮਤਿ ਪੂਰਾ ਜੁਗਿ ਜੁਗਿ ਸੋਈ॥* *(ਪੰਨਾ ੧੧੮੮)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸੱਚ ਦੀ ਪ੍ਰਾਪਤੀ ਸਚਿਆਰਾ ਬਣ ਕੇ ਕਰਨ ਦਾ ਚਿੰਤਨ ਹੈ। ਮਨੁੱਖਾ ਜੀਵਨ ਵਾਹਿਗੁਰੂ ਵੱਲੋਂ ਦਿੱਤਾ ਅਨਮੋਲ ਤੋਹਫਾ ਹੈ। ਇੱਥੇ ਮਨੁੱਖ ਨੇ ਮਾਨਵੀ ਜਾਮੇ ਵਿਚ ਆ ਕੇ 'ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥' ਦਾ ਲਕਸ਼ ਪ੍ਰਾਪਤ ਕਰਨਾ ਹੈ। ਮਾਨਵ ਨੇ ਸਮਾਜ ਵਿਚ ਰਹਿੰਦਿਆਂ ਮਾਨਵੀ ਕਦਰਾਂ-ਕੀਮਤਾਂ ਮਨੁੱਖਤਾ ਦੀ ਭਲਾਈ ਅਤੇ ਆ ਰਹੀਆਂ ਪੀੜੀਆਂ ਲਈ ਨਰੋਆ ਸਮਾਜ ਪ੍ਰਬੰਧ ਕਰਨਾ ਹੈ। ਅਜਿਹੇ ਮਾਡਲ ਨੂੰ ਸਾਹਮਣੇ ਰੱਖ ਕੇ ਗੁਰੂ ਸਾਹਿਬਾਨ ਨੇ ਆਪਣਾ ਜੀਵਨ ਜੀਵਿਆ ਹੈ ਤੇ ਸਾਰੀ ਮਨੁੱਖਤਾ ਨੂੰ ਅਜਿਹੇ ਜੀਵਨ ਆਦਰਸ਼ 'ਤੇ ਚੱਲਣ ਦੀ ਪ੍ਰੇਰਨਾ ਦਿੱਤੀ ਹੈ।

*ਮੀਆਂ ਮੀਰ ਨਗਰ, ਹਮਦਾਨੀਆਂ ਬਿਮਨਾ, ਸ੍ਰੀ ਨਗਰ-੧੯੦੦੧੮ ਜੰਮੂ-ਕਸ਼ਮੀਰ। ਮੋ:੦੯੬੨੨੨-੦੪੪੫੨

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਅਨੁਸਾਰ ਜਿੱਥੇ ਨਾਮ ਜਪਣਾ ਜ਼ਰੂਰੀ ਹੈ, ਉੱਥੇ ਸੇਵਾ ਇਸ ਦਾ ਅਨਿੱਖੜਵਾਂ ਅੰਗ ਹੈ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਸੇਵਾ ਦਾ ਅਰਥ ਖ਼ਿਦਮਤ ਅਤੇ ਉਪਾਸਨਾ ਹੈ। ਇਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ 'ਸੇਵ, ਸੇਵੀ, ਅਤੇ ਸੇਵੀਆ' ਸ਼ਬਦਾਂ ਸੀ ਵਰਤੋਂ ਕੀਤੀ ਗਈ ਹੈ। ਇਹ ਟਹਿਲ-ਖ਼ਿਦਮਤ ਤੋਂ ਵਿਗਸ ਕੇ ਉਪਾਸਨਾ ਤਥਾ 'ਅਰਾਧਨਾ' ਤਕ ਪਸਰਿਆ ਹੋਇਆ ਹੈ। ਸੇਵਾ ਸ਼ਬਦ ਜਿੱਥੇ ਬਹੁਤ ਵਿਸ਼ਾਲ ਹੈ ਉੱਥੇ ਇਸ ਦੇ ਅਰਥ ਵੀ ਬਹੁਤ ਵਿਸ਼ਾਲ ਹਨ। ਲੋੜਵੰਦ ਦੀ ਜ਼ਰੂਰਤ ਨੂੰ ਪੂਰਾ ਕਰਨਾ ਕਿਸੇ ਗਰੀਬ, ਬੇਸਹਾਰਾ, ਅਪਾਹਿਜ ਜਾਂ ਲਾਚਾਰ ਦੀ ਸਹਾਇਤਾ ਕਰਨੀ 'ਸੇਵਾ' ਦਾ ਹੀ ਰੂਪ ਹਨ। ਇਸ ਤਰ੍ਹਾਂ ਸੇਵਾ ਮਨ, ਬਚਨ ਅਤੇ ਕਰਮਾਂ ਦੁਆਰਾ ਕੀਤਾ ਅਜਿਹਾ ਨਿਸ਼ਕਾਮ ਕਾਰਜ ਹੈ ਜੋ ਬਿਨਾਂ ਕਿਸੇ ਲੋਭ, ਲਾਲਚ ਜਾਂ ਸਵਾਰਥ ਦੇ ਕੀਤਾ ਜਾਂਦਾ ਹੈ।"

ਪਰੰਤੂ ਉੱਪਰ ਵਰਣਿਤ ਵਿਗਿਆਨ ਜੀਵਨ ਦੇ ਕਿਸੇ ਇੱਕ ਪੱਖ ਨਾਲ ਜੁੜੇ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਨਿਸ਼ਚਿਤ ਆਦਰਸ਼-ਸਿਧੀ ਲਈ ਪ੍ਰਵਾਨਿਤ ਜੀਵਨ ਅਮਲ ਹੈ। ਇਹ ਖੰਡਾਰਥ (View) ਦ੍ਰਿਸ਼ਟੀ ਨੂੰ ਨਹੀਂ ਸਗੋਂ ਸਰਬਾਰਥ (Vision) ਦ੍ਰਿਸ਼ਟੀ ਨੂੰ ਆਧਾਰ ਬਣਾਉਂਦੀ ਹੈ, ਜਿਸ ਦਾ ਸਰੋਕਾਰ ਕੇਵਲ ਇੱਕ ਪੱਖ ਨਾਲ ਨਹੀਂ ਸਗੋਂ ਸਮੂਹਿਕ ਜੀਵਨ ਨਾਲ ਹੈ, ਮਨੁੱਖ ਪਰਮਾਤਮਾ ਦੀ ਅੰਸ਼ ਜ਼ਰੂਰ ਹੈ ਪਰ ਪੂਰਨ ਬਿਲਕੁਲ ਨਹੀਂ। ਉਹ ਪੂਰਨਤਾ ਤਦ ਹੀ ਆ ਸਕਦੀ ਹੈ ਜੇਕਰ ਮਨੁੱਖ ਆਪਣੇ ਜੀਵਨ ਕੇਂਦਰ (ਪਰਮਾਤਮਾ) ਨਾਲ ਜੁੜਿਆ ਹੋਵੇ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਸਮਾਜ ਵਿਚ ਸੁਕਿਰਿਆ ਸ਼ਮੂਲੀਅਤ ਦੀ ਜੀਵਨ-ਜਾਚ ਦਾ ਸੰਕਲਪ ਪੇਸ਼ ਕਰਦੇ ਹਨ। ਦਰਅਸਲ ਸੱਚੀ-ਕਿਰਤ ਨਿਸ਼ਕਾਮ ਸੇਵਾ ਹੈ। ਨਿਸ਼ਕਾਮ ਸੇਵਾ ਵਿਚ ਸਤ, ਸੰਤੋਖ, ਦਇਆ ਆਦਿ ਨੈਤਿਕ ਗੁਣ ਵਿਦਮਾਨ ਹੁੰਦੇ ਹਨ:

*ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥* *(ਪੰਨਾ ੫੧)*

ਬੁੱਧੀਮਾਨਤਾ ਦਾ ਨਿਚੋੜ ਹਰ ਇਨਸਾਨ ਦੀ ਸੇਵਾ ਹੈ। ਇਹ ਮਾਨਵਤਾ ਦੇ ਉੱਤਮ ਗੁਣਾਂ 'ਚੋਂ ਇਕ ਗੁਣ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵਕੋਸ਼ ਅਨੁਸਾਰ, "ਸੇਵਾ ਅਸਲ ਵਿਚ ਬੜੀ ਉੱਤਮ ਸਾਧਨਾ ਹੈ। ਮਨੁੱਖ ਦਾ ਹਰ ਕਾਰਜ ਹਉਮੈਂ ਨਾਲ ਯੁਕਤ ਹੁੰਦਾ ਹੈ। ਸੇਵਾ ਦੀ ਭਾਵਨਾ ਹਉਮੈਂ ਨੂੰ ਨਸ਼ਟ ਕਰਦੀ ਹੈ ਕਿਉਂਕਿ ਹਉਮੈਂ ਧੁੰਧ-ਗੁਬਾਰ ਵਾਂਗ ਅਤੇ ਸੇਵਾ ਪ੍ਰਕਾਸ਼ ਵਰਗੀ ਹੈ। ਹਉਮੈਂ ਦੀ ਅਵਸਥਾ ਵਿਚ ਆਪਣੇ ਆਪ ਲਈ ਜੀਊਣਾ ਹੁੰਦਾ ਹੈ। ਸੇਵਾ ਵਿਚ ਹੋਰਨਾਂ ਲਈ ਜੀਵਿਆ ਜਾਂਦਾ ਹੈ। ਜਦ ਤਕ ਜਗਿਆਸੂ ਹਉਮੈਂ ਜਾ ਆਪਣੇਪਨ ਦੀ ਭਾਵਨਾ ਨੂੰ ਨਸ਼ਟ ਨਹੀਂ ਕਰਦਾ ਤਦ ਤਕ ਉਹ ਸੇਵਾ ਕਰਨ ਦਾ ਮਾਣ ਪ੍ਰਾਪਤ ਨਹੀਂ ਕਰ ਸਕਦਾ। ਸੇਵਾ ਕਰਨ ਦੀ ਰੁਚੀ ਹਰ ਇਕ ਦੇ ਮਨ ਵਿਚ ਪੈਦਾ ਨਹੀਂ ਹੋ ਸਕਦੀ। ਇਸ ਦੀ ਪ੍ਰਾਪਤੀ ਲਈ ਬੜੇ ਉੱਚੇ

ਆਚਾਰ ਦੀ ਲੋੜ ਹੈ। ਇਸ ਵਿਚ ਕੋਈ ਸੰਤੋਖੀ ਸਾਧਕ ਹੀ ਲੱਗ ਸਕਦਾ ਹੈ, ਜਿਸ ਨੇ ਕਦੇ ਮਾੜੇ ਕੰਮਾਂ ਵਾਲੇ ਮਾਰਗ ਉੱਤੇ ਪੈਰ ਨਾ ਪਾਏ ਹੋਣ, ਜਿਸ ਨੇ ਸਦਾ ਧਰਮ ਅਨੁਸਾਰ ਕਾਰਜ ਕੀਤਾ ਹੋਵੇ, ਜਿਸ ਨੇ ਸੰਸਾਰਕ ਬੰਧਨਾਂ ਨੂੰ ਤੋੜ ਸੁੱਟਿਆ ਹੋਵੇ ਅਤੇ ਜੋ ਅਲਪ ਆਹਾਰ ਕਰ ਕੇ ਆਪਣੇ ਜੀਵਨ ਨੂੰ ਨਿਭਾ ਰਿਹਾ ਹੋਵੇ।"

ਸੇਵਾ ਦੇ ਫ਼ਲ ਉੱਤੇ ਪ੍ਰਕਾਸ਼ ਪਾਉਂਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ ਕਿ ਸੇਵਾ ਸ੍ਰੇਸ਼ਟ ਕਰਨੀ ਹੈ, ਇਸ ਤੋਂ ਬਿਨਾਂ ਮਨੁੱਖ ਮੋਖ-ਪਦ ਪ੍ਰਾਪਤ ਨਹੀਂ ਕਰ ਸਕਦਾ:

*ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥* (ਪੰਨਾ ੯੯੨)

ਸੇਵਾ ਰਾਹੀਂ ਕੀਤੀ ਕਮਾਈ ਜਾਂ ਸਾਧਨਾ ਤੋਂ ਹੀ ਪਰਮ-ਸੁਖ ਦੀ ਪ੍ਰਾਪਤੀ-ਸੰਭਵ ਹੈ- 'ਸੁਖੁ ਹੋਵੈ ਸੇਵ ਕਮਾਣੀਆ॥'

ਇਸ ਲਈ ਗੁਰਬਾਣੀ ਨੇ ਸੇਵਾ ਕਰਨ ਉੱਤੇ ਬਲ ਦਿੱਤਾ ਹੈ। ਕਿਉਂਕਿ ਸੇਵਾ ਰਾਹੀਂ ਹੀ ਜਗਿਆਸੂ ਸਹਿਜ ਢੰਗ ਨਾਲ ਪਰਮਾਤਮਾ ਦੀ ਦਰਗਾਹ ਵਿਚ ਪਹੁੰਚ ਸਕਦਾ ਹੈ:

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥* (ਪੰਨਾ ੨੬)

ਗੁਰਬਾਣੀ ਵਿਚ ਗੁਰੂ ਦੀ ਸੇਵਾ ਉੱਤੇ ਬਹੁਤ ਬਲ ਦਿੱਤਾ ਗਿਆ ਹੈ। ਜਦ ਆਪਣੇ ਗੁਰੂ ਪ੍ਰਤੀ ਸੇਵਕ ਦੇ ਮਨ ਵਿਚ ਭਗਤੀ-ਭਾਵਨਾ ਦਾ ਵਿਕਾਸ ਹੋ ਜਾਂਦਾ ਹੈ ਤਾਂ ਮਨ ਆਪਣੇ ਆਪ ਸੇਵਾ ਲਈ ਪ੍ਰੇਰਿਤ ਹੋ ਜਾਂਦਾ ਹੈ। ਗੁਰੂ ਦੀ ਸੇਵਾ ਦੋ ਪ੍ਰਕਾਰ ਦੀ ਹੁੰਦੀ ਹੈ- ਬਾਹਰਲੀ ਤੇ ਅੰਦਰਲੀ। ਬਾਹਰਲੀ ਸੇਵਾ ਉਹ ਹੈ ਜਿਸ ਨੂੰ ਕਰਨ ਨਾਲ ਗੁਰੂ ਨੂੰ ਸਰੀਰਿਕ ਸੁਖ ਦੀ ਪ੍ਰਾਪਤੀ ਹੋਵੇ, ਜਿਵੇਂ ਪੈਰ ਦਬਾਉਣਾ, ਪੱਖਾ ਝੱਲਣਾ, ਪਾਣੀ ਭਰਨਾ, ਆਟਾ ਪੀਹਣਾ ਆਦਿ। ਅੰਦਰਲੀ ਸੇਵਾ ਰਾਹੀਂ ਗੁਰੂ ਦੀ ਪੂਰਨ ਸ਼ਰਧਾ ਅਰਾਧਨਾ ਕੀਤੀ ਜਾਂਦੀ ਹੈ। ਗੁਰੂ ਦਾ ਦਰਸ਼ਨ ਕਰਨਾ, ਉਸ ਦੇ ਬਚਨ ਜਾਂ ਬਾਣੀ ਸੁਣਨਾ, ਉਨ੍ਹਾਂ ਬਚਨਾਂ ਅਨੁਸਾਰ ਕਰਮ ਕਰਨੇ ਇਹ ਇਕ ਪ੍ਰਕਾਰ ਦੀ ਮਾਨਸਿਕ ਸੇਵਾ ਹੈ। ਬਾਹਰਲੀ ਸੇਵਾ ਅੰਦਰਲੀ ਸੇਵਾ ਦਾ ਮੂਲ ਆਧਾਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਅਨੁਸਾਰ ਜਿੱਥੇ ਨਾਮ ਜਪਣਾ ਜ਼ਰੂਰੀ ਹੈ ਉੱਥੇ ਸੇਵਾ ਇਸ ਦਾ ਅਨਿੱਖੜਵਾਂ ਅੰਗ ਹੈ। ਸੇਵਾ ਇਕ ਵਿਸ਼ਾਲ ਪਦ ਹੈ। ਸੇਵਾ ਦਾ ਸੰਦਰਭ ਕਿਉਂਕਿ ਸਮੁੱਚੀ ਮਾਨਵਤਾ ਨਾਲ ਜੁੜਿਆ ਹੈ ਇਸ ਲਈ ਸੇਵਾ ਕਰਨ ਦਾ ਫਲ ਮਹਾਨ ਹੈ। ਸਰਬੱਤ ਦਾ ਭਲਾ ਸੇਵਾ ਦੇ ਆਦਰਸ਼ ਵਿਚ ਲੁਪਤ ਹੈ। ਮਨੁੱਖ ਦੀ ਮੰਜ਼ਲ ਪਰਮਾਤਮਾ ਤਕ ਪੁੱਜਣਾ ਹੈ। ਡਾ. ਦਰਸ਼ਨ ਸਿੰਘ ਅਨੁਸਾਰ "ਗੁਰਮਤਿ ਦਾ ਆਦਰਸ਼ ਮਨੁੱਖ ਦੇ ਅੰਦਰਲੇ ਤੇ ਬਾਹਰਲੇ ਵਿਚਕਾਰ ਇਕਸਾਰਤਾ

ਪੈਦਾ ਕਰ ਕੇ ਅਤੇ ਪੂਰਨ ਸਵੱਛਤਾ ਪੈਦਾ ਕਰ ਕੇ ਉਸ ਨੂੰ ਆਪਣੇ ਅਗਲੇ ਤੋਂ ਸੁਚੇਤ ਕਰਨਾ, ਉਸ ਅੰਦਰ ਦੈਵੀ ਗੁਣ ਪੈਦਾ ਕਰਨੇ, ਗੁਰੂ ਜੀ ਦੀ ਕਿਰਪਾ ਨੂੰ ਪ੍ਰਾਪਤ ਕਰਨ ਦੇ ਯੋਗ ਬਣਾਉਣਾ ਅਰਥਾਤ ਸੱਚਖੰਡ ਦੇ ਨਿਵਾਸੀ ਅਕਾਲ ਪੁਰਖ ਨਾਲ ਜੀਊਂਦੇ-ਜੀ ਇਕਸੁਰਤਾ ਪੈਦਾ ਕਰਨੀ ਅਰਥਾਤ ਉਸ ਵਿਚ ਲੀਨ ਹੋਣ ਲਈ ਸਹਾਇਕ ਹੋਣਾ ਹੈ। ਇਸ ਮਾਰਗ 'ਤੇ ਚੱਲਣ ਲਈ ਮਾਇਆ ਦੇ ਭਰਮਜਾਲ ਤੋਂ ਬਰੀ ਹੋਣਾ ਲਾਜ਼ਮੀ ਹੈ ਇਸ ਕਰਕੇ ਗੁਰਮਤਿ ਦੇ ਆਦਰਸ਼ਾਂ ਦਾ ਇਹ ਇਕ ਹਿੱਸਾ ਹੈ।" ਗੁਰਮਤਿ ਵਿਚ ਸੇਵਾ ਆਦਰਸ਼ ਵੀ ਹੈ, ਸਾਧਨ ਵੀ ਹੈ ਅਤੇ ਮਾਰਗ ਵੀ।

ਗੁਰਮਤਿ ਵਿਚ ਸੇਵਾ ਤੇ ਸਿਮਰਨ ਦੋਨੋਂ ਪੱਖ ਇੱਕੋ ਸਿੱਕੇ ਦੇ ਦੋ ਪਾਸੇ ਹਨ। ਸੇਵਾ ਮਨ ਵਿਚ ਨਿਮਰਤਾ, ਨਿਰਮਾਣਤਾ ਪੈਦਾ ਕਰਦੀ ਹੈ। ਸੇਵਾ ਮਨ ਨੂੰ ਪੱਧਰਾ ਕਰਨ ਦਾ ਸਾਧਨ ਹੈ। ਫਿਰ ਨਾਮ ਦਾ ਬੀਜ ਤੇ ਸੰਤੋਖ ਦਾ ਸੁਹਾਗਾ ਫੇਰ ਕੇ ਪਰਮਾਤਮਾ ਦੀ ਪ੍ਰਾਪਤੀ ਸੰਭਵ ਹੁੰਦੀ ਹੈ। ਇਸ ਲਈ ਗੁਰਮਤਿ ਅਨੁਸਾਰ:

*ਵਾਹੁ ਵਾਹੁ ਬਾਣੀ ਨਿਰੰਕਾਰ ਹੈ।* (ਪੰਨਾ ੫੧੫)

ਪਰਮਾਤਮਾ ਦੀ ਅਰਾਧਨਾ ਹੀ ਸੇਵਾ ਹੈ। ਮਾਨਵਤਾ ਦੀ ਮਦਦ ਵੀ ਸੇਵਾ ਹੈ। ਇਸ ਦਾ ਫਲ ਮਨੁੱਖ ਨੂੰ ਮਿਲਦਾ ਹੈ। ਫੁਰਮਾਨ ਹੈ:

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥* (ਪੰਨਾ ੨੮੬)

ਸੇਵਾ ਦੂਸਰੇ ਦੀ ਕਰਨੀ ਹੈ। ਸੇਵਾ ਵਿਚ ਕੋਈ ਵੱਡਾ ਜਾਂ ਛੋਟਾ ਨਹੀਂ ਹੁੰਦਾ, ਊਚ-ਨੀਚ ਦੇਖਣ ਦੀ ਲੋੜ ਨਹੀਂ ਤੇ ਡਰ ਦੀ ਗੱਲ ਵੀ ਨਹੀਂ। ਸੇਵਾ ਕਰਨ ਵਾਲੇ ਮਨੁੱਖ ਵਿਚ ਬ੍ਰਹਿਮੰਡੀ ਚੇਤਨਾ ਹੁੰਦੀ ਹੈ। ਉਸ ਨੂੰ ਹਰ ਇਕ ਮਨੁੱਖ ਵਿਚ ਵਾਹਿਗੁਰੂ ਦੇ ਦਰਸ਼ਨ ਹੁੰਦੇ ਹਨ।

*ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ॥*
*ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ॥* (ਪੰਨਾ ੬੬੦)

ਉਸ ਇੱਕ ਵਾਹਿਗੁਰੂ ਨੂੰ ਸੇਵਨਾ ਹੈ ਜੋ ਸਭ ਦਾ ਮਾਲਕ ਹੈ। ਮਨੁੱਖ ਪਾਸ ਇਹੋ ਜਿਹੀ ਦ੍ਰਿਸ਼ਟੀ ਹੋਣੀ ਚਾਹੀਦੀ ਹੈ ਜਿੱਥੇ ਹਰ ਮਨੁੱਖ ਨੂੰ ਉਸ ਅਕਾਲ ਪੁਰਖ ਦਾ ਰੂਪ ਦਿਸੇ। ਅਸੀਂ ਇੱਕੋ ਨੂਰ ਤੋਂ ਉਪਜੇ ਹਾਂ ਇਸ ਲਈ ਅਸੀਂ ਸਾਰੇ ਭਰਾ ਹਾਂ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* (ਪੰਨਾ ੧੩੪੯)

ਸਰਬ ਸਾਂਝੀਵਾਲਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੁੱਖ ਧੁਰਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਕਿਰਤੀ ਸੇਵਕ 'ਭਾਈ ਲਾਲੋ' ਦੀ ਕੋਧਰੇ ਦੀ ਰੋਟੀ ਸਵੀਕਾਰ ਕੀਤੀ:

*ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥*

*ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥* (ਪੰਨਾ ੨੭)

ਸੇਵਾ ਮਨੁੱਖ ਨੂੰ ਚਿੰਤਾ ਰਹਿਤ ਕਰ ਦਿੰਦੀ ਹੈ। ਚਿੰਤਾ ਅਜੋਕੇ ਯੁੱਗ ਦਾ ਭਖਵਾਂ ਵਿਸ਼ਾ ਹੈ। ਦਸਾਂ ਨਹੁੰਆਂ ਦੀ ਕਿਰਤ-ਕਮਾਈ ਅਸਲੀ ਸੁਖ ਦੇ ਸਕਦੀ। ਕਿਰਤ ਅਤੇ ਕੀਰਤ ਦੇ ਸੁਮੇਲ ਦਾ ਅਜਿਹਾ ਮਾਰਗ ਹੈਂ, ਜਿਸ 'ਤੇ ਚੱਲ ਕੇ ਮਨੁੱਖ ਸੁਖ ਅਤੇ ਸਹਿਜ ਦੀ ਅਵਸਥਾ ਪ੍ਰਾਪਤ ਕਰ ਸਕਦਾ ਹੈ:

*ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ॥* (ਪੰਨਾ ੧੭੧)

ਸੇਵਾ ਵਿਚ ਮਗਨ ਸੇਵਕਾਂ ਲਈ ਸਭ ਤੋਂ ਪਹਿਲਾਂ ਜ਼ਰੂਰੀ ਹੈ ਕਿ ਪੂਰੀ ਆਸਥਾ ਅਤੇ ਸ਼ਰਧਾ ਨਾਲ ਸੇਵਾ ਕਰਨ ਲਈ ਮਨ ਵਿਚ ਆਪਾ-ਸਮਰਪਣ ਦੀ ਭਾਵਨਾ ਹੋਵੇ। ਸ਼ਰਧਾ ਅਤੇ ਆਸਥਾ ਨਾਲ ਕੀਤੀ ਸੇਵਾ ਕਰਨ 'ਤੇ ਪ੍ਰਭੂ ਆਪਣੇ ਸੇਵਕਾਂ ਨੂੰ ਪਿਆਰ ਕਰਦਾ ਹੈ। ਨਾਮ ਦਾ ਸਹਾਰਾ ਦੇ ਕੇ ਅੰਗ-ਸੰਗ ਹੁੰਦਾ ਹੈ ਅਤੇ ਡੋਲਣ ਤੋਂ ਬਚਾਉਂਦਾ ਹੈ।

ਗੁਰਬਾਣੀ ਅਨੁਸਾਰ ਸਭ ਤੋਂ ਉੱਤਮ ਤਾਂ ਪ੍ਰਭੂ ਦੀ ਸੇਵਾ ਹੈ ਜਿਵੇਂ ਇਸੇ ਸੰਸਾਰ ਵਿਚ ਵਿਚਰਦਿਆਂ ਬੱਚਿਆਂ ਦਾ ਫ਼ਰਜ਼ ਬਣਦਾ ਹੈ ਕਿ ਉਹ ਮਾਤਾ-ਪਿਤਾ ਦੀ ਸੇਵਾ ਕਰਨ ਕਿਉਂਕਿ ਉਹ ਬੱਚਿਆਂ ਦੇ ਜਨਮਦਾਤਾ ਅਤੇ ਪਾਲਣਹਾਰ ਹਨ ਫਿਰ ਉਹ ਪਰਮਾਤਮਾ ਜੋ ਸਭ ਦਾ ਜਨਮਦਾਤਾ ਹੈ। ਉਸ ਸੇਵੀ ਨੂੰ ਪ੍ਰਭੂ ਇੱਕੋ ਜੋਤ ਵਿਚ ਦਿਸਦਾ ਹੈ:

*ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ ਮਨਿ ਸਰਧਾ ਕਰਿ ਹਰਿ ਧਾਰੇ॥*
*ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੇ॥*
*ਹਰਿ ਹਰਿ ਸੇਵਕੁ ਸੇਵਾ ਲਾਗੈ ਸਭੁ ਦੇਖੈ ਬ੍ਰਹਮ ਪਸਾਰੇ॥*
*ਏਕੁ ਪੁਰਖੁ ਇਕੁ ਨਦਰੀ ਆਵੈ ਸਭ ਏਕਾ ਨਦਰਿ ਨਿਹਾਰੇ॥* (ਪੰਨਾ ੯੮੨)

ਗੁਰੂ ਦੀ ਸੇਵਾ ਹੀ ਪਰਮਾਤਮਾ ਦੀ ਸੇਵਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਤਿਸੁ ਤੂ ਸੇਵਿ ਜਿਨਿ ਤੂ ਕੀਆ॥ ਤਿਸੁ ਅਰਾਧਿ ਜਿਨਿ ਜੀਉ ਦੀਆ॥...*
*ਦੂਜੀ ਸੇਵਾ ਜੀਵਨੁ ਬਿਰਥਾ॥ ਕਛੂ ਨ ਹੋਈ ਹੈ ਪੂਰਨ ਅਰਥਾ॥* (ਪੰਨਾ ੧੧੮੨)

ਇਸੇ ਕਾਰਨ ਸੇਵਾ ਦੀ ਇਸ ਪਰਪਾਟੀ ਦਾ ਹੋਰ ਵਿਕਾਸ ਹੋਇਆ ਜਦੋਂ ਸ੍ਰੀ ਗੁਰੂ ਅੰਗਦ ਸਾਹਿਬ ਜੀ (ਭਾਈ ਲਹਿਣਾ) ਜੀ ਨੇ ਆਪਣੇ ਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸੇਵਾ ਵਿਚ ਆਪਣਾ ਜੀਵਨ ਅਰਪਣ ਕਰ ਦਿੱਤਾ। ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸੇਵਾ ਵਿਚ ਜੁਟੇ ਰਹੇ। ਇਸੇ ਕਾਰਨ ਗੁਰਗੱਦੀ ਦੇ ਹੱਕਦਾਰ ਹੋਣ ਦੀ ਕਸਵੱਟੀ ਵੀ ਸੇਵਾ ਹੀ ਬਣੀ।

ਪਿਆਰ ਪਰਮਾਤਮਾ ਹੈ। ਮਾਨਵ-ਪ੍ਰੇਮ ਨੂੰ ਅਗਾਧ ਸੋਮੇ ਦੀ ਵਗਦੀ ਧਾਰਾ ਦੀ ਤਰ੍ਹਾਂ ਮੁੱਖ ਰੱਖਿਆ ਹੈ ਜਿਸ ਵਿਚ ਸੇਵਾ ਦਾ ਬਹੁਤ ਮਹੱਤਵ ਹੈ। ਮਾਨਵ ਸੀਮਤ ਹੈ

ਪਰਮਾਤਮਾ ਅਸੀਮ ਹੈ। ਵਾਸਤਵ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਧਾਰਮਿਕ ਮਰਯਾਦਾ ਦਾ ਖ਼ਜ਼ਾਨਾ ਹਨ। ਜਗਤ ਪ੍ਰਸਿੱਧ ਇਤਿਹਾਸਕਾਰ ਆਰਨਲਡ ਟਾਇਨਬੀ ਨੇ 'ਐਨ ਹਿਸਟੋਰੀਅਨ ਅਪਰੋਚ ਟੂ ਰਿਲੀਜਨ' ਵਿਚ ਲਿਖਿਆ ਹੈ ਕਿ "ਜਦੋਂ ਸਾਰਾ ਸੰਸਾਰ ਕੋਈ ਧਰਮ ਅਪਣਾਏਗਾ ਤਾਂ ਉਹ ਧਰਮ ਰਸਮਾਂ, ਰੀਤਾਂ, ਕਰਮਕਾਂਡਾਂ, ਜਾਂ ਮਿਥਿਹਾਸ ਵਾਲਾ ਨਹੀਂ ਹੋਵੇਗਾ। ਉਸ ਦਾ ਮੂਲ ਆਧਾਰ ਸ਼ਬਦ ਤੇ ਸੇਵਾ ਵਾਲਾ ਹੋਵੇਗਾ।"

ਗੁਰਮਤਿ ਵਿਚਾਰਧਾਰਾ ਵਿਚ ਜਿੱਥੇ ਪਰਮਾਤਮਾ ਅਤੇ ਗੁਰੂ ਦੀ ਸੇਵਾ ਦਾ ਮਹਾਨ ਫ਼ਲਸਫ਼ਾ ਹੈ ਉੱਥੇ ਸਾਧ-ਸੰਗਤ ਦੀ ਸੇਵਾ ਦਾ ਬਹੁਤ ਜ਼ਿਕਰ ਹੈ। ਜਦੋਂ ਸੇਵਕ ਖ਼ੁਦ ਵੀ ਸੰਗਤ ਵਿਚ ਸ਼ਾਮਲ ਹੈ ਤਾਂ ਸੰਗਤ ਦੀ ਸੇਵਾ ਦਾ ਫਲ ਸੇਵਕ ਨੂੰ ਪ੍ਰਾਪਤ ਹੁੰਦਾ ਹੈ। ਮਨੁੱਖ ਸੇਵਾ ਅਤੇ ਸਿਮਰਨ ਦੇ ਸਾਧਨਾਂ ਰਾਹੀ ਆਪਣੇ ਆਪ ਨੂੰ ਉਸ ਦੀ ਮਿਹਰ ਅਤੇ ਰਹਿਮਤ ਦਾ ਪਾਤਰ ਬਣਾ ਸਕਦਾ ਹੈ, ਪਰ ਉਸ ਲਈ ਨਿਰਮਲ ਹਿਰਦਾ, ਹਉਮੈਂ ਦਾ ਤਿਆਗ, ਆਪਾ ਗਵਾਉਣਾ, ਨਿਸ਼ਕਾਮ ਸੇਵਾ ਅਤੇ ਪਰਮਾਤਮਾ ਦਾ ਨਾਮ ਜਪਣਾ ਜ਼ਰੂਰੀ ਹੈ:

*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*
*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥* (ਪੰਨਾ ੪੭੪)

ਸਾਧ-ਸੰਗਤ ਦੀ ਸੇਵਾ ਕਰਦੇ ਸੇਵਕ ਇਸ ਸੰਸਾਰ ਰੂਪੀ ਭਵਸਾਗਰ ਨੂੰ ਪਾਰ ਕਰਦਾ ਹੈ ਅਤੇ ਪਰਮਾਤਮਾ ਦੀ ਪ੍ਰਾਪਤੀ ਕਰਦਾ ਹੈ। ਗੁਰਬਾਣੀ ਵਿਚ 'ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ' ਦਾ ਉਪਦੇਸ਼ ਵੀ ਸੰਗਤ ਦੀ ਸੇਵਾ ਵੱਲ ਇਸ਼ਾਰਾ ਕਰਦੇ ਹਨ। ਸਾਧ-ਸੰਗਤ ਜੋ ਗੁਰੂ ਦੀ ਸੰਗਤ ਕਰਦੀ ਹੈ ਅਤੇ ਸਵਾਸ-ਸਵਾਸ ਨਾਮ ਜਪਦੀ ਹੈ, ਦੀ ਸੇਵਾ ਕਰਨ ਦਾ ਉਪਦੇਸ਼ ਹੈ। ਸਾਧ-ਸੰਗਤ ਦੀ ਸੇਵਾ ਕਰ ਕੇ ਸੇਵਕ ਸੰਸਾਰ ਰੂਪੀ ਭਵਸਾਗਰ ਨੂੰ ਪਾਰ ਕਰਦਾ ਹੈ ਅਤੇ ਪਰਮਾਤਮਾ ਦੀ ਪ੍ਰਾਪਤੀ ਕਰਦਾ ਹੈ।

ਮਨੋਵਿਗਿਆਨਿਕ ਪੱਖ ਤੋਂ ਸੇਵਕ ਦੇ ਮਨ ਵਿਚ ਸੇਵਾ ਦੀ ਅਮਿੱਟ ਛਾਪ ਉਲੀਕਣ ਲਈ ਗੁਰੂ ਜੀ ਨੇ ਵੱਖੋ-ਵੱਖਰੇ ਸ਼ਬਦਾਂ ਰਾਹੀਂ ਇਸ ਨੂੰ ਅਸਰਦਾਇਕ ਬਣਾਉਣ ਲਈ ਭਰਪੂਰ ਵਿਆਖਿਆ ਕੀਤੀ ਹੈ। ਸੱਚਾ ਸੇਵਕ ਆਪਣਾ ਤਨ, ਮਨ, ਤੇ ਧਨ ਸਭ ਗੁਰੂ ਅੱਗੇ ਅਰਪਣ ਕਰ ਦੇਂਦਾ ਹੈ। ਇਸ ਨਾਲ ਉਸ ਵਿਚ ਮੈਂ-ਮੇਰੀ ਖਤਮ ਹੋ ਜਾਂਦੀ ਹੈ ਸਿਰਫ 'ਤੂੰ ਹੀ ਤੂੰ' ਰਹਿ ਜਾਂਦੀ ਹੈ। ਮਨ ਚਾਹਿਆ ਫਲ ਪਾਉਣ ਲਈ ਕੇਵਲ ਤੇ ਕੇਵਲ ਪਰਮਾਤਮਾ ਦੀ ਸੇਵਾ ਕਰਨੀ ਹੀ ਲਾਹੇਵੰਦ ਹੈ:

*ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ*
*ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ॥* (ਪੰਨਾ ੪੯੦)

ਗੁਰੂ ਦੀ ਸੇਵਾ ਵਿਚ ਹਉਮੈਂ ਇਕ ਵੱਡੀ ਰੁਕਾਵਟ ਹੈ। ਜੋ ਮਨੁੱਖ ਨੂੰ ਪਰਮਾਤਮਾ

ਨਾਲ ਮਿਲਣ ਤੋਂ ਰੋਕਦੀ ਹੈ। ਇਸ ਰੋਗ ਦੀ ਦਵਾਈ ਪ੍ਰਭੂ ਦੀ ਮਨ ਦੁਆਰਾ ਸੇਵਾ ਹੈ। ਸੇਵਾ ਨਾਲ ਨਿਮਰਤਾ ਆਉਂਦੀ ਹੈ ਜਿਸ ਨਾਲ ਹਉਮੈਂ ਦੀ ਮੈਲ ਖਤਮ ਹੋ ਜਾਂਦੀ ਹੈ। ਸਿਮਰਨ ਦੀ ਸੋਝੀ ਵੀ ਸੇਵਾ ਨਾਲ ਹੁੰਦੀ ਹੈ। ਵਾਹਿਗੁਰੂ ਪ੍ਰੇਮ ਵਿਚ ਜੁੜਿਆਂ ਮਨ ਪਰਮਾਤਮਾ ਦੀ ਪ੍ਰਾਪਤੀ ਕਰ ਸਕਦਾ ਹੈ। ਨਿਸ਼ਕਾਮ ਸੇਵਾ ਪ੍ਰਵਾਨ ਚੜ੍ਹਦੀ ਹੈ। ਸੇਵਾ ਵਿਚ ਜੀਵਨ ਸਫਲ ਹੁੰਦਾ ਹੈ। ਜਿਸ ਨੂੰ ਸੇਵਾ ਪ੍ਰਾਪਤ ਹੁੰਦੀ ਹੈ ਉਸ ਵਿਅਕਤੀ ਦੇ ਲੋਕ ਸੁਖੀ ਤੇ ਪ੍ਰਲੋਕ ਸੁਹੇਲੇ ਹੋ ਜਾਂਦੇ ਹਨ। ਸੇਵਾ ਤੋਂ ਬਿਨਾਂ ਸਣ, ਸੰਤੋਖ, ਦਇਆ, ਧਰਮ ਆਦਿ ਗੁਣ ਪੈਦਾ ਨਹੀਂ ਹੋ ਸਕਦੇ। ਸੇਵਾ ਸਾਨੂੰ ਇੱਕੋ ਜਿਹੀ ਚੇਤਨਾ ਬਖ਼ਸ਼ਦੀ ਹੈ ਕਿ ਅਸੀ ਸਾਰੇ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਹੋ ਜਾਂਦੇ ਹਾਂ:

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥* *(ਪੰਨਾ ੬੭੧)*

ਸਭਨਾਂ ਦੀ ਸੇਵਾ ਵਿਚ ਆਪਣੀ ਸੇਵਾ ਹੈ ਜੇਕਰ ਤੂੰ ਸਦਾ ਸੁਖ ਚਾਹੁੰਦਾ ਹੈ ਤਾਂ ਕਿਸੇ ਦਾ ਬੁਰਾ ਮਨ ਵਿਚ ਨਾ ਸੋਚ। ਉਹ ਅਕਾਲ ਪੁਰਖ ਸਭਨਾਂ ਦਾ ਸਾਂਝਾ ਹੈ। ਪਰਮਾਤਮਾ ਦੀ ਪ੍ਰਾਪਤੀ ਧਰਮ ਅਤੇ ਧਰਮ ਗ੍ਰੰਥਾਂ ਦਾ ਮੁੱਖ ਲਕਸ਼ ਹੁੰਦਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜਾਗਤ ਜੋਤ ਤੇ ਪ੍ਰਤੱਖ ਗੁਰੂ ਹਨ। ਗੁਰੂ ਸਾਹਿਬਾਨ ਚੰਗੇ ਕਰਮ, ਹਿਰਦੇ ਦੀ ਸ਼ੁਧਤਾ ਲਈ ਵਾਰ-ਵਾਰ ਤਾਕੀਦ ਕਰਦੇ ਹਨ:

*ਸੇਵ ਕੀਤੀ ਸੰਤੋਖੀਈਂ ਜਿਨੀ ਸਚੋ ਸਚੁ ਧਿਆਇਆ॥*
*ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*
*ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥* *(ਪੰਨਾ ੪੬੬)*

ਪਰਮਾਤਮਾ ਨੇ ਆਪਣੇ ਸੇਵਕ ਦੇ ਕੰਮ ਆਪ ਹੀ ਰਾਸ ਕਰਨੇ ਹੁੰਦੇ ਹਨ। ਨਿਸਚਿਤ ਫਲ ਲਈ ਕੀਤੀ ਗਈ ਪ੍ਰਾਪਤੀ ਲਈ ਸੇਵਾ ਸਵੀਕਾਰ ਨਹੀਂ ਹੁੰਦੀ। ਇਹ ਤਾਂ ਪਰਮਾਤਮਾ ਦਾ ਪ੍ਰਸਾਦ ਹੈ ਉਸ ਦੀ ਮਿਹਰ ਤੇ ਰਹਿਮਤ ਸਦਕਾ ਹੈ। ਜਨ-ਸਧਾਰਨ ਲਈ ਇਹ ਇਕ ਦੁਖਾਂਤ ਹੈ ਕਿ ਉਹ ਸੰਸਾਰ ਦੇ ਕਾਰ-ਵਿਹਾਰਾਂ ਵਿਚ ਪੈ ਕੇ ਵਾਹਿਗੁਰੂ ਨੂੰ ਭੁੱਲ ਜਾਂਦਾ ਹੈ। ਚੇਤਨ ਮਨੁੱਖ ਸੰਸਾਰ ਵਿਚ ਰਹਿ ਕੇ ਤੇ ਥੋੜਾ ਜਿਹਾ ਉੱਦਮ ਕਰ ਕੇ ਚੰਗੇ ਕਰਮ ਅਤੇ ਨਾਮ ਜਪਣ ਵੱਲ ਲੱਗ ਜਾਂਦਾ ਹੈ। ਚੰਗੇ ਕਰਮਾਂ ਦੀ ਖੇਤੀ ਕਰ ਚੰਗੇ ਭਾਗ ਬਣਾ ਲੈਂਦਾ ਹੈ। ਇਹੋ ਜਿਹਾ ਮਨੁੱਖ ਗੁਰੂ ਅਤੇ ਪਰਮਾਤਮਾ ਦੀ ਸੇਵਾ ਦਾ ਪਾਤਰ ਬਣ ਜਾਂਦਾ ਹੈ। ਉਹ ਸੰਸਾਰ ਰੂਪੀ ਭਵ-ਸਾਗਰ ਨੂੰ ਇਕ ਜੇਤੂ ਵਾਂਗ ਪਾਰ ਕਰ ਲੈਂਦਾ ਹੈ।

ਸਤਿਗੁਰ ਦੀ ਸੇਵਾ ਕਮਾਉਣੀ ਕੋਈ ਅਸਾਨ ਕੰਮ ਨਹੀਂ ਹੈ। ਮਨ ਮਾਰ ਕੇ ਆਪਾ ਗੁਆ ਕੇ ਸੇਵਾ ਨਿਭਾਉਣੀ ਪੈਂਦੀ ਹੈ। ਸ਼ਬਦ ਦੀ ਬਖ਼ਸ਼ਿਸ਼ ਪਾ ਕੇ ਜਦੋਂ ਮਨੁੱਖ ਆਪਣੀਆ ਤ੍ਰਿਸ਼ਨਾਵਾਂ ਨੂੰ ਮਿਟਾਉਂਦਾ ਹੈ ਤਾਂ ਉਸ ਦਾ ਆਵਾਗਵਨ ਚੱਕਰ ਮਿਟ ਜਾਂਦਾ ਹੈ:

*ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥*

*ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥* (ਪੰਨਾ ੨੭)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਅਨੁਸਾਰ ਸੇਵਾ ਚਾਰ ਜੁਗਤੀਆਂ ਰਾਹੀਂ ਮਨੁੱਖ ਕਰ ਸਕਦਾ ਹੈ। ਇਹ ਸਾਧਨ ਹਨ- ਤਨ, ਮਨ, ਧਨ, ਅਤੇ ਸੁਰਤ ਨਾਲ ਕੀਤੀ ਜਾਣ ਵਾਲੀ ਸੇਵਾ। ਸਰੀਰ ਦੇ ਅੰਗਾਂ ਰਾਹੀਂ ਸੇਵਾ ਜ਼ਰੂਰੀ ਹੈ:

*ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ ।* (ਵਾਰ ੨੭:੧੦)

ਸਿੱਖ ਫ਼ਲਸਫ਼ੇ ਵਿਚ ਹੱਥੀਂ ਸੇਵਾ ਦਾ ਬਹੁਤ ਮਹੱਤਵ ਹੈ। ਗੁਰੂ ਦਾ ਲੰਗਰ ਬਣਾਉਣਾ, ਰਸਦ 'ਚ ਹਿੱਸਾ ਪਾਉਣਾ, ਲੰਗਰ ਤਿਆਰ ਕਰਨਾ, ਸੰਗਤਾਂ ਨੂੰ ਛਕਾਉਣਾ, ਜੂਠੇ ਭਾਂਡੇ ਮਾਂਜਣੇ, ਜੋੜੇ ਝਾੜ੍ਹਨੇ, ਸਫਾਈ ਆਦਿ ਉਦਾਹਰਨਾਂ ਹਨ।

ਹੱਥਾਂ-ਪੈਰਾਂ ਨਾਲ ਕੀਤੀ ਸੇਵਾ ਮਨ ਨਾਲ ਕੀਤੀ ਜਾਵੇ ਤਾਂ ਸਫਲ ਹੁੰਦੀ ਹੈ:

*-ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*
*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥* (ਪੰਨਾ ੬੪੪)

ਮਨ ਨੂੰ ਸਤਿਗੁਰ ਅੱਗੇ ਅਰਪਣ ਕਰਨਾ ਹੀ ਮਨ ਦੀ ਸੱਚੀ ਸੇਵਾ ਹੈ। ਸਿਮਰਨ ਦੀ ਸੋਝੀ ਸੇਵਾ ਨਾਲ ਹੁੰਦੀ ਹੈ।

ਦੁਨੀਆ ਵਿਚ ਹਰ ਕੰਮ ਲਈ ਪੈਸੇ ਦੀ ਲੋੜ ਹੈ। ਧਨ ਦੁਆਰਾ ਬੇਸਹਾਰਿਆਂ, ਯਤੀਮਾਂ, ਲੋੜਵੰਦਾਂ ਦੀ ਸਹਾਇਤਾ ਕਰਨੀ ਅਤੇ ਭੋਜਨ ਆਦਿ ਲਈ ਮਾਇਆ ਖਰਚ ਕਰਨੀ ਵੀ ਧਨ ਦੁਆਰਾ ਸੇਵਾ ਹੈ। ਵਾਸਤਵ ਵਿਚ ਇਹ ਸਾਰੀ ਦੌਲਤ ਉਸ ਅਕਾਲ ਪੁਰਖ ਦੀ ਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਵੰਡ ਛਕੋ' ਦਾ ਸੰਦੇਸ਼ 'ਧਨ ਦੀ ਸੇਵਾ' ਦੀ ਹੀ ਵਿਆਖਿਆ ਹੈ। ਨਿਰ-ਸਵਾਰਥ ਹੋ ਕੇ ਕੀਤੀ ਸੇਵਾ ਪ੍ਰਵਾਨ ਹੁੰਦੀ ਹੈ:

*ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥*
*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥੪॥*
*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥* (ਪੰਨਾ ੬੪੨)

ਸੰਖੇਪ ਤੌਰ 'ਤੇ ਇੱਛਾ ਰਹਿਤ, ਹਉਮੈਂ ਰਹਿਤ ਤੇ ਨਿਸ਼ਕਾਮ ਭਾਵਨਾ ਨਾਲ ਕੀਤੀ ਸਾਧ-ਸੰਗਤ ਦੀ ਸੇਵਾ ਲਾਭਦਾਇਕ ਹੁੰਦੀ ਹੈ।

ਸੁਰਤ ਦੀ ਸੇਵਾ ਦਾ ਦਰਜਾ ਤਿੰਨੇ ਪ੍ਰਕਾਰ ਦੀ ਸੇਵਾਵਾਂ ਤੋਂ ਉੱਚਾ ਹੈ। ਸੁਰਤ ਦੇ ਅਨੇਕ ਅਰਥ ਹਨ। ਇਹ ਮਨੁੱਖੀ ਅੰਤਹਕਰਣ ਦਾ ਸੂਖਮ ਭਾਗ ਹੈ। ਸੋਝੀ, ਸੁਰਤਿ, ਚੇਤਨਤਾ, ਬਿਰਤੀ ਆਦਿ। ਹਿਰਦੇ ਦੀਆਂ ਚਿਤ-ਬਿਰਤੀਆਂ ਨੂੰ ਇਕਾਗਰ ਕਰ ਪਰਮਾਤਮਾ ਵਿਚ ਲਿਵਲੀਨ ਹੋਣ ਨੂੰ ਸੁਰਤ ਦੀ ਸੇਵਾ ਆਖਿਆ ਜਾਂਦਾ ਹੈ। 'ਸੁਰਤ ਦੀ ਸੇਵਾ' ਰਾਹੀਂ ਪਰਮਾਤਮਾ ਦੀ ਅਰਾਧਨਾ ਸਿਮਰਨ ਕਰ ਕੇ ਉਸ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ:

*ਆਪੇ ਕਰੇ ਕਰਾਏ ਪ੍ਰਭੁ ਆਪੇ ਆਪੇ ਨਦਰਿ ਕਰੇਇ॥*

*ਮਨੁ ਤਨੁ ਰਾਤਾ ਗੁਰ ਕੀ ਬਾਣੀ ਸੇਵਾ ਸੁਰਤਿ ਸਮੇਇ॥* *(ਪੰਨਾ ੧੨੫੯)*

ਪ੍ਰਭੂ ਦੀ ਪ੍ਰਾਪਤੀ ਲਈ ਸੁਰਤ ਦੀ ਸੇਵਾ ਹੀ ਸੱਚੀ ਸੇਵਾ ਹੈ। ਤਨ, ਮਨ, ਧਨ ਦੀ ਸੇਵਾ ਹੀ ਮਨੁੱਖ ਨੂੰ 'ਸੁਰਤ ਦੀ ਸੇਵਾ' ਕਰਨ ਦੇ ਕਾਬਲ ਬਣਾਉਂਦੀ ਹੈ।

ਦੁਨੀਆ ਦੇ ਚਾਨਣ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਰਾਹੀਂ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਦੂਰ ਕਰ ਕੇ ਮਾਨਵਤਾ ਦੇ ਕਲਿਆਣ ਲਈ ਸੇਵਾ ਦੀਆਂ ਲੀਹਾਂ ਪਾਈਆਂ ਹਨ। ਗੁਰਬਾਣੀ ਦਾ ਉਚਾਰਨ ਕਰ ਕੇ ਸੱਚੇ ਮਾਰਗ 'ਤੇ ਚੱਲਣ ਦਾ ਰਸਤਾ ਦੱਸ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੇਵਾ ਦੇ ਮਾਰਗ ਦੀ ਨੀਂਹ ਰੱਖੀ। ਸੇਵਾ ਦਾ ਵਿਕਾਸ ਹੋਰ ਹੋਇਆ ਜਦੋਂ ਭਾਈ ਲਹਿਣਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਆਪਣਾ ਜੀਵਨ ਅਰਪਣ ਕਰ ਦਿੱਤਾ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੀਵਨ ਕਾਰਜ ਲੋਕਾਂ ਵਿਚ ਸਿੱਖੀ ਦਾ ਪ੍ਰਚਾਰ, ਲੰਗਰ ਦੀ ਮਰਯਾਦਾ, ਗੁਰਮੁਖੀ ਲਿੱਪੀ ਦਾ ਪ੍ਰਚਾਰ, ਮੱਲ ਅਖਾੜੇ ਲਾਉਣੇ ਸੇਵਾ ਦੀਆਂ ਮਿਸਾਲਾਂ ਹਨ।

ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ੬੨ ਸਾਲ ਦੀ ਉਮਰ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਨਾ ਇਕ ਬੇਮਿਸਾਲ ਉਦਾਹਰਨ ਹੈ। ੬੨ ਸਾਲ ਦੀ ਉਮਰ ਵਿਚ ਅੱਧੀ ਰਾਤ ਉੱਠ ਕੇ ਕਈ ਕੋਹ 'ਤੇ ਜਾ ਕੇ ਇਸ਼ਨਾਨ ਕਰ ਕੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਇਸ਼ਨਾਨ ਲਈ ਪਾਣੀ ਦੀ ਗਾਗਰ ਭਰ ਕੇ ਲਿਆਉਣੀ ਆਪਣੇ ਆਪ ਵਿਚ ਇਕ ਮਿਸਾਲ ਹੈ। ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਗੋਇੰਦਵਾਲ ਸਾਹਿਬ ਦੀ ਸਥਾਪਨਾ ਜਾਤ-ਪਾਤ, ਛੂਤ-ਛਾਤ ਦਾ ਖਾਤਮਾ, ਪੜਦੇ ਦੀ ਰਸਮ ਦਾ ਵਿਰੋਧ ਅਤੇ ਸਤੀ ਦੀ ਰਸਮ ਦਾ ਖਾਤਮਾ ਸੇਵਾ ਦੀਆਂ ਸੁਨਹਿਰੀ ਉਦਾਹਰਨਾਂ ਹਨ।

ਸ੍ਰੀ ਗੁਰੂ ਰਾਮਦਾਸ ਜੀ ਜੋ ਤੀਜੇ ਗੁਰੂ ਜੀ ਦੇ ਜਵਾਈ ਸਨ। ਉਨ੍ਹਾਂ ਨੇ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਸਾਹਿਬ ਦੀ ਸੇਵਾ ਕੀਤੀ। ਫਿਰ ਸੰਤੋਖਸਰ ਸਾਹਿਬ ਦੀ ਖੁਦਵਾਈ ਦਾ ਕਾਰਜ ਆਦਿ ਅਹਿਮ ਸੇਵਾਵਾਂ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਸਰੋਵਰ ਦੀ ਸੇਵਾ, ਸਿੱਖੀ ਦਾ ਪ੍ਰਚਾਰ, ਤਰਨਤਾਰਨ ਸ਼ਹਿਰ ਦੀ ਸਥਾਪਨਾ, ਕਰਤਾਰਪੁਰ ਦੀ ਸਥਾਪਨਾ, ਖੂਹ ਲਗਵਾਉਣਾ, ਬਾਉਲੀਆਂ ਖੁਦਵਾਣੀਆਂ ਇਨਸਾਨੀਅਤ ਵਾਸਤੇ ਭਲੇ ਦੇ ਕਾਰਜ ਹਨ ਜੋ ਸੇਵਾ ਦੀ ਲਹਿਰ ਦਾ ਵਿਕਾਸ ਕਰਦੇ ਰਹੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਲੰਗਰ ਦੀ ਮਰਯਾਦਾ ਨੂੰ ਜਾਰੀ ਰੱਖਣਾ, ਬੀਮਾਰਾਂ, ਲਾਵਾਰਸਾਂ, ਦਸਵੰਧ ਪ੍ਰਥਾ ਦਾ ਵਿਸਥਾਰ, ਯਤੀਮਾਂ ਲਈ ਆਸ਼ਰਮ, ਸ੍ਰੀ ਅੰਮ੍ਰਿਤਸਰ ਦੀ ਸਥਾਪਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ, ਤੱਤੀ ਤਵੀ 'ਤੇ ਬਹਿ ਕੇ, ਉਬਲਦੇ ਪਾਣੀ ਵਿਚ ਉਬਲ ਕੇ, ਪਿੰਡੇ 'ਤੇ ਗਰਮ ਰੇਤਾ ਪੁਆ ਕੇ, ਵਾਹਿਗੁਰੂ ਦੇ ਭਾਣੇ ਨੂੰ ਮੰਨਣਾ ਆਪ ਜੀ ਦੀਆਂ ਅਦੁੱਤੀ ਸੇਵਾਵਾਂ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਖੂਹ, ਬਾਉਲੀਆਂ

*ਬਾਕੀ ਸਫਾ ੩੩ 'ਤੇ*

# ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਅਨੁਸਾਰ ਜੀਵਨ-ਜਾਚ

-ਡਾ. ਪਰਮਜੀਤ ਕੌਰ*

ਨਿਮਰਤਾ ਦੇ ਪੁੰਜ, ਸੇਵਾ ਦੀ ਮਿਸਾਲ, ਸਾਂਝੀਵਾਲਤਾ ਦੇ ਪ੍ਰੇਰਕ, 'ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ' ਦੇ ਆਦਰਸ਼ ਨੂੰ ਦ੍ਰਿੜ ਕਰਵਾਉਣ ਵਾਲੇ ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਅਗਿਆਨਤਾ ਦੇ ਹਨ੍ਹੇਰੇ ਵਿਚ ਕੁਰਾਹੇ ਪਈ ਮਨੁੱਖਤਾ ਲਈ ਚਾਨਣ-ਮੁਨਾਰਾ ਹੈ।

ਸ੍ਰੀ ਗੁਰੂ ਰਾਮਦਾਸ ਜੀ ਨੇ ੩੦ ਰਾਗਾਂ ਵਿਚ ਬਾਣੀ ਰਚੀ ਹੈ, ਜਿਸ ਰਾਹੀਂ ਆਪ ਜੀ ਨੇ ਗੁਰਸਿੱਖਾਂ ਨੂੰ ਜੀਵਨ-ਜਾਚ ਸਿਖਾਈ ਹੈ। ਆਪ ਜੀ ਨੇ ਸਮਝਾਇਆ ਹੈ ਕਿ ਕੋਈ ਵੀ ਕੰਮ ਕਰਨ ਤੋਂ ਪਹਿਲਾਂ ਅਕਾਲ ਪੁਰਖ ਅੱਗੇ ਅਰਦਾਸ ਕਰਨੀ ਹਰੇਕ ਗੁਰਸਿੱਖ ਦਾ ਫਰਜ਼ ਹੈ:

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥* (ਪੰਨਾ ੯੧)

ਇਸ ਕਲਯੁੱਗ ਵਿਚ ਜੇ ਕੋਈ ਵਿਕਾਰਾਂ ਦੇ ਜਾਲ ਵਿੱਚੋਂ ਨਿਕਲਣਾ ਚਾਹੁੰਦਾ ਹੋਵੇ ਤਾਂ ਉਹ ਮੁਕਤੀ ਕਿਵੇਂ ਪ੍ਰਾਪਤ ਕਰ ਸਕਦਾ ਹੈ? ਦਿਨੋਂ ਦਿਨ ਵਧਦੀ ਮਾਨਸਿਕ ਅਸ਼ਾਂਤੀ ਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ? ਇਸ ਜਵਲੰਤ ਸਮੱਸਿਆ ਦਾ ਹੱਲ ਦੱਸਦੇ ਹੋਏ ਗੁਰੂ ਸਾਹਿਬ ਸਮਝਾਉਂਦੇ ਹਨ ਕਿ ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘਾਉਣ ਵਾਲਾ ਅਤੇ ਦੁੱਖਾਂ ਨੂੰ ਨਸ਼ਟ ਕਰਨ ਵਾਲਾ ਹੈ:

*ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹ ਹਮ ਛੁਟਕਾਕੀ॥*
*ਹਰਿ ਹਰਿ ਜਪੁ ਬੇੜੀ ਹਰਿ ਤੁਲਹਾ ਹਰਿ ਜਪਿਓ ਤਰੈ ਤਰਾਕੀ॥* (ਪੰਨਾ ੬੬੮)

ਅੱਜ ਅਸੀਂ ਗਲਤ ਰਸਤੇ 'ਤੇ ਤੁਰੇ ਜਾ ਰਹੇ ਹਾਂ। ਪ੍ਰਭੂ ਦੇ ਨਾਮ ਸਿਮਰਨ ਤੋਂ ਵੱਧ ਫੋਕਟ ਕਰਮਾਂ ਨੂੰ ਮਹੱਤਵ ਦੇਣ ਲੱਗ ਪਏ ਹਾਂ। ਗੁਰੂ ਜੀ ਸਮਝਾ ਰਹੇ ਹਨ ਕਿ ਜੇਕਰ ਸਾਰੇ ਤੀਰਥ, ਵਰਤ, ਯੱਗ ਅਤੇ ਪੁੰਨ-ਦਾਨ ਆਦਿਕ ਇਕੱਠੇ ਮਿਲਾ ਕੇ ਤੋਲੀਏ ਤਾਂ ਵੀ ਇਹ ਅਕਾਲ-ਪੁਰਖ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ:

*ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ॥ ਹਰਿ ਹਰਿ ਨਾਮ ਨ ਪੁਜਹਿ ਪੁਜਾਹਾ॥*
(ਪੰਨਾ ੬੯੯)

ਜਿਨ੍ਹਾਂ ਦੇ ਹਿਰਦੇ ਵਿਚ ਨਾਮ ਵੱਸਦਾ ਹੈ ਉਨ੍ਹਾਂ ਨੂੰ ਲੋਕਾਂ ਦੀ ਮੁਥਾਜੀ ਦੀ ਲੋੜ ਨਹੀਂ ਰਹਿੰਦੀ। ਪਰਮਾਤਮਾ ਦੀ ਕਿਰਪਾ ਨਾਲ ਉਨ੍ਹਾਂ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ:

*# ੬੨੦ ਗਲੀ ਨੰ ੧, ਛੋਟੀ ਲਾਈਨ, ਸੰਤਪੁਰਾ ਯਮੁਨਾ ਨਗਰ, ਹਰਿਆਣਾ- ੧੩੫੦੦੧

*ਜਿਨਾ ਅੰਦਰਿ ਨਾਮੁ ਨਿਧਾਨੁ ਹਰਿ ਤਿਨ ਕੇ ਕਾਜ ਦਯਿ ਆਦੇ ਰਾਸਿ॥*
*ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ॥*
*(ਪੰਨਾ ੩੦੫)*

ਇਸ ਲਈ ਪ੍ਰਭੂ ਦਾ ਸਿਮਰਨ ਹੀ ਜਪ-ਤਪ, ਵਰਤ ਅਤੇ ਪੂਜਾ ਹੈ:

*ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ॥ (ਪੰਨਾ ੭੨੦)*

ਸੁਆਰਥਵੱਸ ਝੂਠੀ ਮਾਣ-ਪ੍ਰਤਿਸ਼ਠਾ ਆਦਿਕ ਦੀ ਪ੍ਰਾਪਤੀ ਲਈ ਦੁਨੀਆ ਦੀ ਵਡਿਆਈ-ਖੁਸ਼ਾਮਦ ਕਰਦੇ ਹੋਏ ਜੀਵਨ ਨੂੰ ਵਿਅਰਥ ਗੁਆ ਲੈਣ ਵਾਲੇ ਜੀਵਾਂ ਨੂੰ ਸੁਚੇਤ ਕਰਦੇ ਹੋਏ ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦੇ ਨਾਮ ਤੋਂ ਬਿਨਾਂ ਕਿਸੇ ਹੋਰ ਦੀ ਵਡਿਆਈ ਕਰਨੀ, ਇਹ ਬੋਲਣ ਦਾ ਸਾਰਾ ਉੱਦਮ ਵਿਅਰਥ ਹੈ:

*ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ॥ (ਪੰਨਾ ੩੦੧)*

ਗੁਰਸਿੱਖ ਦੀ ਨਿਤਾ-ਪ੍ਰਤੀ ਦੀ ਰਹਿਣੀ ਬਾਰੇ ਸਪੱਸ਼ਟ ਫੁਰਮਾਨ ਹੈ ਕਿ ਉਹ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ ਹਰਿ-ਨਾਮ ਦਾ ਸਿਮਰਨ, ਗੁਰਬਾਣੀ ਦਾ ਜਾਪ ਕਰੇ। ਫਿਰ ਦਿਨ ਚੜੇ ਸਤਿਗੁਰੂ ਦੀ ਬਾਣੀ ਦਾ ਕੀਰਤਨ ਕਰੇ ਅਤੇ ਸਾਰਾ ਦਿਨ ਕਿਰਤ-ਕਾਰ ਕਰਦੇ ਹੋਏ ਵੀ ਪ੍ਰਭੂ ਨੂੰ ਯਾਦ ਰੱਖੇ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*(ਪੰਨਾ ੩੦੫)*

ਗੁਰੂ ਸਾਹਿਬ ਅਨੁਸਾਰ ਗੁਰੂ ਦੇ ਸਿੱਖ ਲਈ ਗੁਰਬਾਣੀ ਹੀ ਗੁਰੂ ਹੈ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ (ਪੰਨਾ ੯੮੨)*

ਗੁਰਬਾਣੀ ਨੂੰ ਗੁਰੂ ਮੰਨਣ ਦਾ ਭਾਵ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕ ਲੈਣਾ ਜਾਂ ਗੁਰਬਾਣੀ ਦਾ ਪਾਠ ਕਰ ਲੈਣਾ, ਕਥਾ-ਕੀਰਤਨ ਸੁਣਨਾ, ਅਖੰਡ-ਪਾਠ ਕਰਵਾ ਲੈਣਾ ਹੀ ਨਹੀਂ। ਦੇਹਧਾਰੀ ਗੁਰੂਆਂ ਦੇ ਚੱਕਰ ਵਿਚ ਨਾ ਪੈ ਕੇ ਗੁਰ-ਸ਼ਬਦ ਦੀ ਵਿਚਾਰ ਕਰਨੀ ਅਤੇ ਗੁਰੂ ਸਾਹਿਬਾਨ ਦੁਆਰਾ ਦੱਸੇ ਗਏ ਸਿਧਾਂਤਾਂ ਤੇ ਉਪਦੇਸ਼ਾਂ ਨੂੰ ਜੀਵਨ ਵਿਚ ਲਾਗੂ ਕਰਨਾ ਹੀ ਗੁਰਬਾਣੀ ਨੂੰ ਗੁਰੂ ਮੰਨਣ ਅਤੇ ਗੁਰੂ ਦੇ ਦੱਸੇ ਰਸਤੇ 'ਤੇ ਤੁਰਨਾ ਹੈ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:

*ਗੁਰਸਿਖ ਮੀਤ ਚਲਹੁ ਗੁਰ ਚਾਲੀ॥*
*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥ (ਪੰਨਾ ੬੬੭)*

ਅਕਾਲ ਪੁਰਖ, ਗੁਰੂ ਦੇ ਹੁਕਮ 'ਤੇ ਅਮਲ ਕਰਨ ਵਾਲਿਆਂ ਦਾ ਹੀ ਗੁਰਬਾਣੀ

ਗਾਉਣਾ ਅਤੇ ਸੁਣਨਾ ਕਬੂਲ ਕਰਦਾ ਹੈ:

*ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥*
*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥* (ਪੰਨਾ ੬੬੯)

ਅੱਜ ਗੁਰਮਤਿ ਤੋਂ ਦੂਰ ਦੁਰਮਤਿ ਵੱਲ ਜਾ ਰਿਹਾ ਮਨੁੱਖ 'ਬਿਪਰਨ ਕੀ ਰੀਤਿ' ਦੇ ਚੱਕਰਵਿਊ ਵਿਚ ਫਸ ਗਿਆ ਹੈ। ਧੜੇਬਾਜ਼ੀ ਦਾ ਸ਼ਿਕਾਰ ਹੋ ਗਿਆ ਹੈ। ਆਪਣੇ ਆਪ ਨੂੰ ਚੰਗਾ ਸਮਝਦਾ ਹੋਇਆ ਦੂਜਿਆਂ ਦੇ ਐਬ ਫਰੋਲਦਾ ਫਿਰਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਸੰਕੇਤ ਕਰ ਰਹੇ ਹਨ:

*ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ॥*
*ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ॥* (ਪੰਨਾ ੩੬੬)

ਦੂਜਿਆਂ ਦੀਆਂ ਵਡਿਆਈਆਂ ਜਾਂ ਸ਼ੋਭਾ ਸਹਾਰ ਨਹੀਂ ਸਕਦਾ। ਈਰਖਾ ਅਤੇ ਅਹੰਕਾਰ ਦੇ ਕਾਰਨ ਭ੍ਰਿਸ਼ਟਾਚਾਰ ਦੀ ਦਲਦਲ ਵਿਚ ਫਸਦਾ ਜਾ ਰਿਹਾ ਹੈ। ਗੁਰੂ ਸਾਹਿਬ ਸਮਝਾਉਂਦੇ ਹਨ ਕਿ ਜਿਸ ਦੇ ਅੰਦਰ ਈਰਖਾ ਹੈ ਉਸ ਦਾ ਕਲਿਆਣ ਨਹੀਂ ਹੋ ਸਕਦਾ:

*ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥* (ਪੰਨਾ ੩੦੮)

ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਬਾਰ-ਬਾਰ ਬਿਨਾਂ ਕਿਸੇ ਸੁਆਲ-ਜੁਆਬ ਦੇ 'ਥੜੇ' ਨੂੰ ਢਾਹ ਕੇ ਅਤੇ ਬਣਾ ਕੇ ਗੁਰੂ ਦੇ ਪ੍ਰਤੀ ਸ਼ਰਧਾ-ਪਿਆਰ, ਆਪਾ-ਭਾਵ ਤਿਆਗਣ ਅਤੇ ਹੁਕਮ ਮੰਨਣ ਦੀ ਜਾਚ ਸਿਖਾਈ ਅਤੇ ਸਮਝਾਇਆ ਕਿ ਮਨੁੱਖ ਆਪਣੇ ਜੀਵਨ ਵਿਚ ਭਾਵੇਂ ਬਹੁਤ ਕੁਝ ਹਾਸਲ ਕਰ ਲਏ, ਕਿੰਨੀਆਂ ਹੀ ਮੱਲਾਂ ਮਾਰ ਲਏ ਉਸ ਨੂੰ ਨਿਮਰਤਾ ਨਹੀਂ ਛੱਡਣੀ ਚਾਹੀਦੀ। ਆਪ ਜੀ ਜਦੋਂ ਗੁਰੂ ਥਾਪੇ ਗਏ ਤਾਂ ਵੈਰਾਗ ਵਿਚ ਆ ਕੇ ਨਿਮਰਤਾ ਨਾਲ ਕਹਿਣ ਲੱਗੇ ਕਿ ਮੈਂ ਤਾਂ ਕੁਝ ਵੀ ਨਹੀਂ ਸੀ ਆਪ ਜੀ ਨੇ ਮਿਹਰ ਅਤੇ ਪਿਆਰ ਨਾਲ ਮੈਨੂੰ ਅਰਸ਼ਾਂ 'ਤੇ ਪਹੁੰਚਾ ਦਿੱਤਾ ਹੈ:

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
(ਪੰਨਾ ੧੬੭)

ਆਪ ਨੇ ਧਨ-ਜਾਇਦਾਦ ਲਈ ਪਿਉ ਨਾਲ ਝਗੜਾ ਕਰਨ ਵਾਲੇ ਪੁੱਤਰਾਂ ਲਈ ਉਪਦੇਸ਼ ਦਿੱਤਾ:

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥* (ਪੰਨਾ ੧੨੦੦)

ਅੱਜਕਲ੍ਹ ਵਿਆਹ-ਸ਼ਾਦੀਆਂ ਵਿਚ ਗੰਦੇ ਤੇ ਲੱਚਰ ਗੀਤਾਂ ਦੇ ਗਾਉਣ-ਸੁਣਨ

ਦਾ ਪ੍ਰਚਲਨ ਵਧ ਰਿਹਾ ਹੈ। ਜੋ ਮਨ ਦੀ ਚੰਚਲਤਾ ਅਤੇ ਵਿਕਾਰਾਂ ਨੂੰ ਵਧਾਉਂਦੇ ਹਨ। ਸ੍ਰੀ ਗੁਰੂ ਰਾਮਦਾਸ ਜੀ ਨੇ ਵਡਹੰਸ ਰਾਗ ਵਿਚ 'ਘੋੜੀ' ਦੇ ਅਲੰਕਾਰ ਨੂੰ ਲੈ ਕੇ ਦੋ ਸ਼ਬਦ ਰਚੇ, ਜਿਨ੍ਹਾਂ ਵਿਚ ਪ੍ਰਭੂ ਦੀ ਪ੍ਰਾਪਤੀ ਦਾ ਰਾਹ ਦੱਸਿਆ ਅਤੇ ਆਦੇਸ਼ ਦਿੱਤਾ ਕਿ ਵਿਆਹ ਵੇਲੇ ਪਰਮਾਰਥਿਕ ਉਪਦੇਸ਼ ਵਾਲੀਆਂ ਘੋੜੀਆਂ ਗਾਈਆਂ ਜਾਣ ਤਾਂ ਕਿ ਸ਼ੁਭ ਕੰਮ ਕਰਦੇ ਹੋਏ ਅਕਾਲ ਪੁਰਖ ਨਾਲ ਨੇੜਤਾ ਬਣੀ ਰਹੇ।

ਕੁੜੀ ਦੇ ਵਿਆਹ ਸਮੇਂ ਇਸਤਰੀ ਦੇ ਤ੍ਰਿਸਕਾਰ ਅਤੇ ਨਿਰਾਦਰੀ ਦੀ ਜੜ੍ਹ 'ਦਾਜ' ਦੇ ਲੈਣ-ਦੇਣ ਦਾ ਵਿਰੋਧ ਕਰਦੇ ਹੋਏ ਆਪ ਜੀ ਨੇ ਫੁਰਮਾਇਆ ਕਿ ਸੰਸਾਰਕ ਧਨ ਅਤੇ ਸਾਮਾਨ ਆਦਿਕ ਦਾ ਦਾਜ ਲੈ ਕੇ ਵਿਖਾਵਾ ਕਰਨ ਵਾਲੇ ਹੰਕਾਰੀ ਮਨੁੱਖ ਮਨਮੁਖ ਅਖਵਾਉਂਦੇ ਹਨ। ਅਕਾਲ ਪੁਰਖ ਦੇ ਨਾਮ ਨਾਲ ਸ਼ਿੰਗਾਰੀ ਹੋਈ ਇਸਤਰੀ ਗੁਰਮਤਿ ਵਿਚ ਪਰਵਾਨ ਹੈ। ਹਰਿ ਦੇ ਨਾਮ ਰੂਪ ਦਾਜ ਨਾਲ ਹੋਰ ਕੋਈ ਦਾਜ ਬਰਾਬਰੀ ਨਹੀਂ ਕਰ ਸਕਦਾ:

*ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥*
*ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥* *(ਪੰਨਾ ੭੯)*

ਇਹੀ ਨਹੀਂ ਜਾਤ-ਪਾਤ ਦੇ ਭੇਦ-ਭਾਵ ਨੂੰ ਮਿਟਾ ਕੇ ਸਭ ਨੂੰ ਇੱਕ ਜਾਣਨ ਦਾ ਉਪਦੇਸ਼ ਦਿੱਤਾ ਅਤੇ ਫੁਰਮਾਇਆ ਕਿ ਗੁਰੂ ਹੀ ਗੁਰੂ ਦੇ ਸਿੱਖ ਦੀ ਜਾਤ ਹੈ। ਜਾਤ-ਪਾਤ ਦਾ ਵਿਤਕਰਾ ਮੇਰ-ਤੇਰ, ਨਫਰਤ ਅਤੇ ਸੰਕੀਰਣਤਾ ਨੂੰ ਵਧਾਉਂਦਾ ਹੈ:

*ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥*
*ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ॥* *(ਪੰਨਾ ੭੩੧)*

ਤਰ੍ਹਾਂ ਤਰ੍ਹਾਂ ਦੇ ਧਾਰਮਿਕ ਮੰਨੇ ਜਾਣ ਵਾਲੇ ਪਹਿਰਾਵਿਆਂ ਦਾ ਆਸਰਾ ਲੈ ਕੇ ਕਈ ਤਰ੍ਹਾਂ ਦੇ ਭੇਖ ਧਾਰਨ ਕਰ ਕੇ ਪ੍ਰਭੂ ਦੀ ਪ੍ਰਾਪਤੀ ਦਾ ਯਤਨ ਕਰਨ ਵਾਲੇ ਅਨੇਕਾਂ ਲੋਕ ਅਗਿਆਨਤਾ ਦੇ ਕਾਰਨ ਪਾਣੀ ਨੂੰ ਰਿੜਕ-ਰਿੜਕ ਕੇ ਮੱਖਣ ਕੱਢਣ ਦਾ ਯਤਨ ਕਰਦੇ ਹਨ। ਨਾਮ ਦਾ ਆਸਰਾ ਲੈਣ ਤੋਂ ਬਿਨਾਂ ਸਾਰੇ ਭੇਖ, ਸਾਰੇ ਕਰਮਕਾਂਡ ਅਵਗੁਣਾਂ ਨੂੰ ਨਸ਼ਟ ਕਰਨ ਵਿਚ ਸਮਰੱਥ ਨਹੀਂ ਹੁੰਦੇ। ਜਿਸ ਦੇ ਅੰਦਰ ਲੋਭ ਦੀਆਂ ਲਹਿਰਾਂ ਉਠਦੀਆਂ ਹੋਣ, ਨਿੰਦਾ ਦੀ ਆਦਤ ਹੋਵੇ, ਖੁਸ਼ਾਮਦ ਕਰਨ ਵਿਚ ਮਾਣ ਸਮਝਦਾ ਹੋਵੇ, ਮਨ ਨੂੰ ਵੱਸ ਵਿਚ ਕਰਨ ਦੀ ਸਮਰੱਥਾ ਨਾ ਹੋਵੇ, ਮਾਇਆ ਦੀ ਭੁੱਖ, ਤ੍ਰਿਸ਼ਨਾ ਦਾ ਜ਼ੋਰ ਮਨ ਨੂੰ ਅਸ਼ਾਂਤ ਕਰਦਾ ਰਹੇ, ਉਹ ਮਨੁੱਖ ਭਾਵੇ ਜਿਤਨੇ ਮਰਜ਼ੀ ਕਰਮਕਾਂਡ ਕਰਦਾ ਰਹੇ, ਪ੍ਰਭੂ ਦੀ ਪ੍ਰਾਪਤੀ ਦੇ ਰਸਤੇ 'ਤੇ ਇਕ ਕਦਮ ਵੀ ਨਹੀਂ ਚੱਲ ਸਕਿਆ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:

*ਬਾਹਰਿ ਭਸਮ ਲੇਪਨ ਕਰੇ ਅੰਤਰਿ ਗੁਬਾਰੀ॥*
*ਖਿੰਥਾ ਝੋਲੀ ਬਹੁ ਭੇਖ ਕਰੇ ਦੁਰਮਤਿ ਅਹੰਕਾਰੀ॥*
*ਸਾਹਿਬ ਸਬਦੁ ਨ ਊਚਰੈ ਮਾਇਆ ਮੋਹ ਪਸਾਰੀ॥*

*ਅੰਤਰਿ ਲਾਲਚੁ ਭਰਮੁ ਹੈ ਭਰਮੈ ਗਾਵਾਰੀ॥*
*ਨਾਨਕ ਨਾਮੁ ਨ ਚੇਤਈ ਜੂਐ ਬਾਜੀ ਹਾਰੀ॥* (ਪੰਨਾ ੧੨੪੩)

ਆਪਣੇ ਜਨਮ ਨੂੰ ਸਫਲ ਕਰਨ ਲਈ ਨਾਮ-ਸਿਮਰਨ ਦੇ ਮਾਰਗ 'ਤੇ ਤੁਰਨ ਲਈ ਸਭ ਤੋਂ ਪਹਿਲਾਂ ਮਨ ਨੂੰ ਸਮਝਾਉਣਾ ਜ਼ਰੂਰੀ ਹੈ। ਗੁਰੂ ਸਾਹਿਬ ਮਨ ਨੂੰ ਸਮਝਾਉਂਦੇ ਹਨ ਕਿ ਹੇ ਥਾਂ-ਥਾਂ 'ਤੇ ਭਟਕਣ ਵਾਲੇ ਪਰਦੇਸੀ ਮਨ! ਤੂੰ ਹਰ ਵੇਲੇ ਦੌੜਦਾ ਰਹਿੰਦਾ ਹੈ, ਵਿਸ਼ਰਾਮ ਨਹੀਂ ਕਰਦਾ। ਕਦੇ ਤਾਂ ਪ੍ਰਭੂ ਚਰਨਾਂ ਵਿਚ ਜੁੜ ਕੇ ਰਹੋ:

*ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥*
*ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ॥* (ਪੰਨਾ ੪੫੧)

ਇਸ ਲਈ ਗੁਰਸਿੱਖ ਨੂੰ ਮਨ ਨੂੰ ਵੱਸ ਵਿਚ ਕਰ ਕੇ ਸੇਵਾ-ਸਿਮਰਨ ਵਿਚ ਲਗਾਉਣਾ ਹੈ। ਗੁਰਮਤਿ ਵਿਚ ਸੇਵਾ ਦਾ ਬਹੁਤ ਮਹੱਤਵ ਹੈ। ਸੇਵਾ ਕਰਨ ਵੇਲੇ ਸਿਰਫ ਸੇਵਾ ਦੀ ਭਾਵਨਾ ਹੀ ਅੰਦਰ ਰੱਖਣੀ ਚਾਹੀਦੀ ਹੈ। ਪਵਿੱਤਰ ਹਿਰਦੇ ਨਾਲ ਕਪਟ ਤੋਂ ਰਹਿਤ ਹੋ ਕੇ ਕੀਤੀ ਗਈ ਸੇਵਾ ਹੀ ਕਬੂਲ ਹੁੰਦੀ ਹੈ। ਸੇਵਾ ਕਰਨ ਵਾਲੇ ਦੇ ਅੰਦਰ ਕੋਈ ਦਿਖਾਵੇ, ਮਾਣ ਅਤੇ ਹੰਕਾਰ ਦੀ ਭਾਵਨਾ ਨਹੀਂ ਹੋਣੀ ਚਾਹੀਦੀ :

*- ਵਿਚਿ ਹਉਮੈ ਸੇਵਾ ਥਾਇ ਨ ਪਾਏ॥* (ਪੰਨਾ ੧੦੭੧)
*- ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ॥*
*ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ ਕਮਾਵਹੁ*
*ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ॥* (ਪੰਨਾ ੯੭੮)

ਗਿਣਤੀਆਂ ਗਿਣਦੇ ਹੋਏ ਕੀਤੀ ਗਈ ਸੇਵਾ ਅਭਿਮਾਨ ਦਾ ਕਾਰਨ ਬਣਦੀ ਹੈ ਅਤੇ ਨਿਹਫਲ ਹੋ ਜਾਂਦੀ ਹੈ:

*ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ॥* (ਪੰਨਾ ੧੨੪੬)

ਗੁਰੂ ਸਾਹਿਬ ਦੁਆਰਾ ਨਿਰਦਿਸ਼ਟ ਸਿਧਾਂਤਾਂ ਦਾ ਪਾਲਣ ਕਰਨ ਵਾਲਾ ਹੀ ਗੁਰਸਿੱਖ ਅਖਵਾਉਣ ਦਾ ਅਧਿਕਾਰੀ ਹੋ ਸਕਦਾ ਹੈ। ਸਮਾਜ ਵਿਚ ਰਹਿੰਦੇ ਹੋਏ ਸਮਾਜਿਕ ਨਿਯਮਾਂ ਦਾ ਪਾਲਣ ਵੀ ਕਰਨਾ ਹੈਂ ਅਤੇ ਗੁਰੂ ਸਾਹਿਬ ਦੁਆਰਾ ਨਿਰਦਿਸ਼ਟ ਮਾਰਗ ਵੀ ਨਹੀਂ ਛੱਡਣਾ। ਨੌਜਵਾਨਾਂ ਲਈ ਨਿਸ਼ਚੇ ਹੀ ਇਸ ਮਾਰਗ ਵਿਚ ਆਧੁਨਿਕਤਾ ਅਤੇ ਫੈਸ਼ਨ ਦੇ ਝਾੜ ਖੜੇ ਹਨ, ਝੂਠੀ ਸ਼ਾਨ ਦੇ ਟਿੱਬੇ-ਟੋਏ ਹਨ ਅਤੇ ਰਾਗ-ਰੰਗ ਦੀ ਦਲਦਲ ਹੈ ਪਰ ਅਸਾਂ ਐਸਾ ਵਾਤਾਵਰਨ ਪੈਦਾ ਕਰਨਾ ਹੈ, ਐਸੇ ਪੂਰਨੇ ਪਾਉਣੇ ਹਨ ਕਿ ਨੌਜਵਾਨ ਪੀੜੀ ਪ੍ਰੇਰਣਾ ਲੈ ਕੇ ਇਹ ਜਾਣੇ-ਸਮਝੇ ਕਿ ਸਿੱਖ ਬਣਨ ਵਿਚ ਹੀ ਸਾਡਾ ਮਾਣ ਹੈ, ਗੁਰਸਿੱਖੀ ਹੀ ਸਾਡੀ ਸ਼ਾਨ ਹੈ। ਜਿਨ੍ਹਾਂ ਨੇ ਵੀ ਗੁਰ-ਉਪਦੇਸ਼ ਸੁਣ ਕੇ ਗੁਰੂ ਉੱਤੇ ਯਕੀਨ ਕੀਤਾ ਹੈ, ਉਨ੍ਹਾਂ ਦੀਆਂ ਸਭ ਭੁੱਖਾਂ ਦੂਰ ਹੋ ਗਈਆਂ ਹਨ। ਉਹ ਸੁਖੀ ਅਤੇ ਸੁਹੇਲੇ ਹੋ ਗਏ ਹਨ:

*ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ॥*
*ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ॥* (ਪੰਨਾ ੭੨੬) ■

# ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਵਿਦਵਾਨਾਂ ਦੇ ਵਿਚਾਰ

-ਸ. ਦਮਨਜੀਤ ਸਿੰਘ*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਬਦਾਂ ਵਿਚ ਮਹਿਮਾ ਕਰਨੀ ਔਖੀ ਹੀ ਨਹੀਂ ਬਲਕਿ ਅਸੰਭਵ ਹੈ। ਵੱਖ-ਵੱਖ ਵਿਦਵਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਇਸ ਤਰ੍ਹਾਂ ਲਿਖਿਆ ਹੈ:

ਡੰਕਨ ਗ੍ਰੀਨਲੀਜ਼ ਲਿਖਦੇ ਹਨ: "ਦੁਨੀਆ ਦੀ ਸ਼ਾਇਦ ਹੀ ਕਿਸੇ ਹੋਰ ਧਰਮ ਪੁਸਤਕ ਨੂੰ ਅਜਿਹੀ ਨਿਰੰਤਰ ਉਚਾਈ ਪ੍ਰਾਪਤ ਹੋ ਸਕੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਧਾਰਮਿਕ ਮਹੱਤਤਾ ਤੋਂ ਇਲਾਵਾ ਇਹ ਨਿਸਚਿਤ ਤੌਰ 'ਤੇ ਵਿਸ਼ਵ ਕਾਵਿ ਖੇਤਰ ਦੇ ਸ਼ਾਹਕਾਰਾਂ ਵਿੱਚੋਂ ਇਕ ਹਨ।"

ਨੋਬਲ ਪ੍ਰਾਈਜ਼ ਪ੍ਰਾਪਤ ਕਰਨ ਵਾਲੀ ਮਿਸ ਪਰਲ ਬ੍ਰੱਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇੰਗਲਿਸ਼ ਅਨੁਵਾਦ ਪੜ੍ਹ ਕੇ ਆਪਣੇ ਵਿਚਾਰ ਇੰਞ ਪ੍ਰਗਟ ਕੀਤੇ ਹਨ: "ਸ੍ਰੀ ਗੁਰੂ ਗ੍ਰੰਥ ਸਾਹਿਬ ਭਾਵਾਂ ਤੇ ਵਿਚਾਰਾਂ ਦਾ ਮੂਲ ਸੋਮਾ ਹੈ। ਇਸ ਵਿਚ ਮਨੁੱਖ ਦੀ ਰੂਹ ਦੀ ਇਕੱਲਤਾ ਦਾ ਉਸ ਦੀਆਂ ਧੁਰ ਅੰਦਰ ਦੀਆਂ ਲੋਚਾਵਾਂ ਤੇ ਤਾਂਘਾਂ ਦਾ, ਉਸ ਦੀ ਰੱਬ ਵੱਲ ਝੀਣੀ ਪੁਕਾਰ ਦਾ ਉਸ ਦੀ ਪਰਮਾਤਮਾ ਨਾਲ ਇਕਸੁਰ ਹੋਣ ਦੀ ਲਗਨ ਅਤੇ ਭੁੱਖ ਦਾ ਪ੍ਰਗਟਾਵਾ ਹੈ।" ਉਹ ਲਿਖਦੀ ਹੈ ਕਿ ਮੈਂ ਹੋਰ ਧਾਰਮਿਕ ਗ੍ਰੰਥ ਵੀ ਪੜ੍ਹੇ ਹਨ ਪਰ ਮੇਰੇ ਦਿਲ ਅਤੇ ਦਿਮਾਗ 'ਤੇ ਜੋ ਸ਼ਕਤੀਸ਼ਾਲੀ ਪ੍ਰਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਪਾਇਆ ਹੈ, ਉਹ ਮੈਨੂੰ ਕਿਧਰੇ ਹੋਰ ਨਹੀਂ ਮਿਲਿਆ। ਇਸ ਦਾ ਅਕਾਰ ਭਾਵੇਂ ਬਹੁਤ ਵੱਡਾ ਹੈ ਪਰ ਇਸ ਵਿਚ ਭਾਵ ਦੀ ਏਕਤਾ ਹੈ ਅਤੇ ਉਸ ਦੀ ਵਿਸ਼ਾਲਤਾ ਦੀ ਧਾਰ ਪੈਂਦੀ ਹੈ ਜੋ ਰੱਬ ਦੇ ਪਵਿੱਤਰ ਅਗੰਮ ਤੋਂ ਅਗੰਮ ਚਿੱਤਰ ਤੋਂ ਲੈ ਕੇ ਮਨੁੱਖੀ ਸਰੀਰ ਦੀਆਂ ਵਕਤੀ ਲੋੜਾਂ ਤਕ ਸਭ ਕੁਝ ਨੂੰ ਆਪਣੇ ਕਲਾਵੇ ਵਿਚ ਲਈ ਬੈਠਾ ਹੈ।

ਸ੍ਰੀ ਨਿਰਮਲ ਕੁਮਾਰ ਜੈਨ ਆਈ.ਏ.ਐਸ. ਇੰਞ ਲਿਖਦੇ ਹਨ ਕਿ "ਸਿੱਖ ਧਰਮ ਹਰ ਮੌਲਿਕ ਧਰਮ ਵਾਂਗ ਸਿੱਧਾ ਅਤੇ ਪ੍ਰਕਾਸ਼ ਦੀ ਉਪਜ ਹੈ। ਉਹ ਕਿਸੇ ਧਰਮ ਪੁਸਤਕ ਜਾਂ ਵੇਦ ਕਤੇਬ 'ਤੇ ਆਧਾਰਿਤ ਨਹੀਂ ਜਿਵੇਂ ਇਹ ਕਿਸੇ ਵੀ ਸਥਾਪਿਤ ਧਰਮ ਦੀ ਉਪਜ ਨਹੀਂ ਤਿਵੇਂ ਹੀ ਇਸ ਦਾ ਕਿਸੇ ਵੀ ਪਹਿਲਾਂ ਪ੍ਰਚਲਿਤ ਧਰਮ ਨਾਲ ਕੋਈ ਟੱਕਰ ਜਾਂ ਵੈਰ-ਵਿਰੋਧ ਵੀ ਨਹੀਂ।

ਮੈਕਾਲਿਫ ਲਿਖਦੇ ਹਨ, "ਦੁਨੀਆ ਵਿਚ ਹੋ ਗੁਜ਼ਰੇ ਮਹਾਨ ਉਪਦੇਸ਼ਕਾਂ ਅਤੇ ਧਰਮ ਸੰਚਾਲਕਾਂ ਵਿੱਚੋਂ ਬਹੁਤ ਸਾਰੇ ਆਪਣੀ ਰਚਨਾ ਦੀ ਇਕ ਪਾਲ ਵੀ ਪਿੱਛੇ ਨਹੀਂ

* # 897, Phase X, Mohali-160062.

ਛੱਡ ਕੇ ਗਏ। ਅਸੀਂ ਉਨ੍ਹਾਂ ਦੀ ਸਿੱਖਿਆ ਅਤੇ ਉਪਦੇਸ਼ ਨੂੰ ਸੁਣੀ-ਸੁਣਾਈ ਜਾਣਕਾਰੀ ਦੇ ਆਧਾਰ 'ਤੇ ਕੇਵਲ ਰਵਾਇਤਾਂ ਰਾਹੀਂ ਹੀ ਜਾਣਦੇ ਹਾਂ। ਪਰੰਤੂ ਸਿੱਖ ਗੁਰੂਆਂ ਦੀਆਂ ਕਿਰਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇੰਨ-ਬਿੰਨ ਸੁਰੱਖਿਅਤ ਹਨ ਅਤੇ ਉਨ੍ਹਾਂ ਦੀ ਸਿੱਖਿਆ ਅਤੇ ਉਪਦੇਸ਼ ਉਨ੍ਹਾਂ ਰਾਹੀਂ ਅਸਲ ਰੂਪ ਵਿਚ ਪ੍ਰਾਪਤ ਹਨ। ਇਸ ਤੋਂ ਵਧੇਰੇ ਕਿਸੇ ਹੋਰ ਧਰਮ ਜਾਂ ਇਸ ਤੋਂ ਵਧੇਰੇ ਵਿਆਪਕ ਕਿਸੇ ਹੋਰ ਨੈਤਿਕ ਸਿਸਟਮ ਦੀ ਦੱਸ ਪਾਉਣੀ ਮੁਸ਼ਕਿਲ ਹੋਵੇਗੀ।"

ਡਾ. ਈਸ਼ਵਰੀ ਪ੍ਰਸਾਦ ਲਿਖਦੇ ਹਨ, "ਸ੍ਰੀ ਗੁਰੂ ਗ੍ਰੰਥ ਸਾਹਿਬ ਪਹਿਲਾ ਧਾਰਮਿਕ ਗ੍ਰੰਥ ਹੈ ਜਿਸ ਵਿਚ ਦੇਸ਼, ਨਸਲਾਂ ਦੀਆਂ ਸਾਰੀਆਂ ਵਿੱਥਾਂ ਮੇਟ ਕੇ ਹਿੰਦੂ ਮੁਸਲਮਾਨ ਅਤੇ ਭਗਤਾਂ ਦੇ ਪਵਿੱਤਰ ਰੂਹਾਨੀ ਸ਼ਬਦਾਂ ਨੂੰ ਇਕੱਤਰ ਕਰ ਕੇ ਇਕ ਸਮਾਨ ਸਤਿਕਾਰ ਦਿੱਤਾ ਗਿਆ ਹੈ।"

ਜਨਾਬ ਇਖਲਾਕ ਹੁਸੈਨ ਦਿਹਲਵੀ ਲਿਖਦੇ ਹਨ, "ਸ੍ਰੀ ਗੁਰੂ ਗ੍ਰੰਥ ਸਾਹਿਬ ਕੇਵਲ ਸਿੱਖ ਧਰਮ ਦਾ ਹੀ ਇਕ ਸਤਿਕਾਰਯੋਗ ਧਰਮ ਗ੍ਰੰਥ ਨਹੀਂ; ਇਹ ਭਾਰਤ ਦਾ ਹੀ ਨਹੀਂ ਬਲਕਿ ਸੰਸਾਰ ਦਾ ਪ੍ਰਥਮ ਸੈਕੂਲਰ ਗ੍ਰੰਥ ਹੈ।"

ਡਾਕਟਰ ਯੂਸਫ ਅਬਾਸੀ ਨੇ ਕਿਹਾ, "ਸ੍ਰੀ ਗੁਰੂ ਗ੍ਰੰਥ ਸਾਹਿਬ ਸੰਸਾਰ ਦੇ ਸਮੂਹ ਧਰਮਾਂ ਦਾ ਖ਼ਜ਼ਾਨਾ ਹੈ, ਗੁਰਬਾਣੀ ਤਾਂ ਸਮੁੰਦਰ ਹੈ ਜਿੱਥੇ ਹਰ ਕਿਸੇ ਅਭਿਲਾਖੀ ਨੂੰ ਮਨਭਾਉਂਦੇ ਰਤਨ, ਹੀਰੇ, ਪੰਨੇ, ਮੋਤੀ, ਜਵਾਹਰ ਮਿਲ ਸਕਦੇ ਹਨ।"

ਡਾ. ਰਾਧਾ ਕ੍ਰਿਸ਼ਨਨ ਭਾਰਤ ਦੇ ਰਾਸ਼ਟਰਪਤੀ ਨੇ ਇੰਞ ਕਿਹਾ, "ਅਤੁੱਟ ਭਗਤੀ ਦੇ ਸਾਹਮਣੇ ਸਮੁੰਦਰਾਂ, ਪਹਾੜਾਂ ਦੇ ਹੱਦ-ਬੰਨ੍ਹੇ ਜੋ ਇਕ ਦੇਸ਼ ਨੂੰ ਦੂਜੇ ਦੇਸ਼ ਨਾਲੋਂ ਵੱਖ ਕਰਦੇ ਹਨ, ਖ਼ਤਮ ਹੋ ਜ਼ਾਣਗੇ।"

ਪ੍ਰੋਫ਼ੈਸਰ ਆਰਨਲਡ ਟਾਇਨਬੀ ਲਿਖਦੇ ਹਨ, "ਲੋਕਾਂ ਦੇ ਆਪਸ ਦੇ ਵਿਚਾਰਾਂ ਤੇ ਗੱਲਬਾਤ ਵਿਚ ਸਿੱਖ ਧਰਮ ਅਤੇ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਕੀ ਦੁਨੀਆ ਨੂੰ ਇਕ ਖਾਸ ਵਡਮੁੱਲੀ ਚੀਜ਼ ਭੇਟਾ ਕਰੇਗਾ, ਕਿਉਂਕਿ ਇਸ ਦਾ ਖ਼ਜ਼ਾਨਾ ਆਤਮਿਕ ਸ਼ਾਂਤੀ ਦਾ ਅਮੁੱਕ ਸੋਮਾ ਹੈ।"

ਮਿਸ ਡਰੇਬੀ ਫੀਲਡ ਦਾ ਕਹਿਣਾ ਹੈ, "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਤੋਂ ਇਕ ਗੱਲ ਪੱਕੀ ਤਰ੍ਹਾਂ ਸਿੱਧ ਹੋ ਜਾਂਦੀ ਹੈ ਕਿ ਸਿੱਖ ਧਰਮ ਦੁਨੀਆ ਵਿਚ ਇਕ ਨਵਾਂ ਤੇ ਬਿਲਕੁਲ ਵੱਖਰਾ ਧਰਮ ਹੈ ਜਿਹੜਾ ਪੱਛਮੀ ਮਨੁੱਖਾਂ ਦੇ ਸੁਭਾਅ ਦੇ ਅਨੁਕੂਲ ਹੈ ਜੋ ਕਿ ਅਮਲੀ ਜ਼ਿੰਦਗੀ ਵਿੱਚੋਂ ਸੌਖੀ ਤਰ੍ਹਾਂ ਵਰਤੋਂ ਵਿਚ ਲਿਆਇਆ ਜਾ ਸਕਦਾ ਹੈ। ਮਨੁੱਖੀ ਜੀਵਨ ਨੂੰ ਧਰਮ ਤੋਂ ਵੱਧ ਤੋਂ ਵੱਧ ਲਾਭ ਪਹੁੰਚਾਉਣ ਦੇ ਨੁਕਤੇ ਪੱਖੋਂ ਦੇਖਿਆ ਜਾਵੇ ਤਾਂ ਇਹ ਧਰਮ ਸਾਰੇ ਸੰਸਾਰ ਵਿਚ ਤਕਰੀਬਨ ਇੱਕੋ ਇੱਕ ਅਜਿਹਾ ਉੱਚਾ ਧਰਮ ਹੈ।"

ਭਾਰਤ ਦੇ ਸਾਬਕਾ ਰਾਸ਼ਟਰਪਤੀ ਜਨਾਬ ਅਬਦੁਲ ਕਲਾਮ ਨੇ ਸ੍ਰੀ ਗੁਰੂ ਗ੍ਰੰਥ

ਸਾਹਿਬ ਦੇ ੪੦੦ ਸਾਲਾ ਸੰਪਾਦਨਾ ਦਿਵਸ 'ਤੇ ਕਿਹਾ, "ਸ੍ਰੀ ਗੁਰੂ ਗ੍ਰੰਥ ਸਾਹਿਬ ਅਜਿਹਾ ਗ੍ਰੰਥ ਹੈ ਜਿਸ ਵਿਚ ਵੱਖ-ਵੱਖ ਧਰਮਾਂ ਨਾਲ ਸੰਬੰਧਿਤ ਸੰਤਾਂ, ਭਗਤਾਂ ਦੀ ਬਾਣੀ ਸ਼ਾਮਲ ਕਰ ਕੇ ਉਨ੍ਹਾਂ ਨੂੰ ਸਤਿਕਾਰਿਆ ਤੇ ਧਰਮ ਨਿਰਪੱਖਤਾ, ਬਰਾਬਰੀ, ਭਰਾਤਰੀ ਭਾਵ ਦਾ ਉਪਦੇਸ਼ ਦਿੱਤਾ।"

ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ ਕਿਹਾ ਹੈ ਕਿ, "ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਗਏ ਉਪਦੇਸ਼ਾਂ ਨੂੰ ਸਮੁੱਚੇ ਸੰਸਾਰ ਵਿਚ ਪ੍ਰਚਾਰਨ ਅਤੇ ਅਮਲ ਦੀ ਲੋੜ ਹੈ ਤਾਂ ਕਿ ਲੜਾਈ-ਝਗੜੇ ਖ਼ਤਮ ਹੋਣ ਤੇ ਵਿਸ਼ਵ ਵਿਚ ਸ਼ਾਂਤੀ ਸਥਾਪਿਤ ਹੋਵੇ ਤੇ ਹਰ ਇਕ ਅਜ਼ਾਦੀ ਦਾ ਆਨੰਦ ਮਾਣ ਸਕੇ।"

ਅਮਰੀਕਾ ਦੇ ਰਾਸ਼ਟਰਪਤੀ ਜਾਰਜ ਬੁਸ਼ ਨੇ ੪੦੦ ਸਾਲਾ ਸੰਪਾਦਨਾ ਦਿਵਸ ਸੰਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹੱਤਤਾ ਸਮਝਦੇ ਹੋਏ ਵਾਈਟ ਹਾਊਸ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਅਤੇ ਕੀਰਤਨ ਕਰਵਾਇਆ ਜੋ ਕਿ ਇਕ ਇਤਿਹਾਸਿਕ ਘਟਨਾ ਹੈ ਕਿਉਂਕਿ ਪਹਿਲਾਂ ਕਦੀ ਵੀ ਅਜਿਹਾ ਨਹੀਂ ਹੋਇਆ। ■

---

## *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ...*

*ਸਫਾ ੨੫ ਦਾ ਬਾਕੀ*

ਬਣਵਾਈਆਂ, ਰੁੱਖ ਲਗਵਾਏ, ਗੁਰਮਤਿ ਪ੍ਰਤੀ ਦ੍ਰਿੜ੍ਹਤਾ ਪੈਦਾ ਕੀਤੀ ਅੰਤ ਵਿਚ ਸੱਚ ਦੀ ਖਾਤਰ ਆਪਣੀ ਸ਼ਹਾਦਤ ਦੇਣੀ ਅਜਿਹੀਆਂ ਮਿਸਾਲਾਂ ਹਨ ਜੋ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸੇਵਾ ਕਰਨ ਵਾਲੇ ਗੁਰੂ ਦੇ ਹਿੱਸੇ ਆਈਆਂ। ਇਹ ਫ਼ਲਸਫ਼ਾ ਤੇ ਸ਼ਹਾਦਤ ਭਾਰਤੀਆਂ ਲਈ ਪ੍ਰੇਰਨਾ ਸ੍ਰੋਤ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਸੇਵਾਵਾਂ ਸਮੁੱਚੀ ਕੌਮ ਵਿਚ ਜਾਗ੍ਰਿਤੀ ਪੈਦਾ ਕਰਨੀ, ਯੁੱਧ ਨਾਲ ਜ਼ੁਲਮ ਦਾ ਨਾਸ, ਖਾਲਸਾ ਪੰਥ ਦੀ ਸਿਰਜਣਾ, ਸਰਬੰਸ ਕੁਰਬਾਨ ਕਰਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ ਅਤੇ ਗੁਰਗੱਦੀ ਬਖਸ਼ਣੀ ਮਹਾਨ ਸੇਵਾਵਾਂ ਹਨ।

ਸੇਵਾ ਤੋਂ ਬਿਨਾਂ ਜੀਵਨ ਵਿਅਰਥ ਹੈ। ਜਿਸ ਹਿਰਦੇ ਵਿਚ ਸਤ, ਸੰਤੋਖ ਤੇ ਵੀਚਾਰ ਦੀਆਂ ਭਾਵਨਾਵਾਂ ਆ ਗਈਆਂ ਹਨ ਉਸ ਹਿਰਦੇ ਵਿਚ ਨਾਮ ਦੇ ਨਾਲ-ਨਾਲ ਸੇਵਾ ਵੀ ਆ ਜਾਂਦੀ ਹੈ। ਸੇਵਾ ਕਰ ਕੇ ਮਨੁੱਖ ਨੂੰ ਸਕੂਨ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੇਵਾ ਉੱਤੇ ਬਹੁਤ ਬਲ ਦਿੱਤਾ ਗਿਆ ਹੈ। ਜਦੋਂ ਸੇਵਕ ਦੇ ਮਨ ਅੰਦਰ ਭਗਤੀ-ਭਾਵਨਾ ਦਾ ਵਿਕਾਸ ਹੋ ਜਾਂਦਾ ਹੈ ਤਾਂ ਮਨ ਆਪਣੇ ਆਪ ਸੇਵਾ ਲਈ ਪ੍ਰੇਰਿਤ ਹੋ ਜਾਂਦਾ ਹੈ। ਸੱਚਮੁਚ ਸੇਵਾ ਕਰਨਾ ਸ੍ਰੇਸ਼ਟ ਸਾਧਨਾ ਹੈ।

*ਸਹਾਇਕ ਪੁਸਤਕਾਂ*

*੧. ਭਾਈ ਕਾਨ੍ਹ ਸਿੰਘ ਨਾਭਾ 'ਮਹਾਨ ਕੋਸ਼' ਨੈਸ਼ਨਲ ਬੁੱਕ ਸ਼ਾਪ ਚਾਂਦਨੀ ਚੌਕ, ਦਿੱਲੀ*
*੨. ਡਾ. ਰਤਨ ਸਿੰਘ ਜੱਗੀ 'ਗੁਰੂ ਗ੍ਰੰਥ ਵਿਸ਼ਵ ਕੋਸ਼' ਭਾਗ ਪਹਿਲਾ ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ* ■

# ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤਕ ਮਹੱਤਵ ਦਾ ਸਮਕਾਲੀਨ ਸੰਦਰਭ

-ਡਾ. ਗੁਰਨਾਮ ਸਿੰਘ*

ਸਿੱਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ-ਗੁਰੂ ਵਜੋਂ ਕੇਂਦਰੀ ਤੇ ਬੁਨਿਆਦੀ ਮਹੱਤਵ ਸੰਗੀਤ ਕਲਾ ਪੱਖੋਂ ਵੀ ਅਦੁੱਤੀ ਹੈ। ਇਸ ਮਹਾਨ ਗ੍ਰੰਥ ਵਿਚ ਪੰਜ ਸਦੀਆਂ ਤੋਂ ਵਧੀਕ ਸੰਗੀਤ ਵਿਕਾਸ ਦੀ ਗਾਥਾ ਦ੍ਰਿਸ਼ਟਮਾਨ ਹੁੰਦੀ ਹੈ। ਮੱਧਕਾਲ ਤੋਂ ਲੈ ਕੇ ਵਰਤਮਾਨ ਕਾਲ ਤਕ ਸੰਗੀਤਕਾਰਾਂ ਦੇ ਸ਼ਾਸਤ੍ਰਿਕ ਝਮੇਲਿਆਂ ਨੂੰ ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਦੇ ਅੰਤਰਗਤ ਬੜੇ ਸਹਿਜ ਨਾਲ ਹੱਲ ਕੀਤਾ ਅਤੇ ਸੰਗੀਤ ਦੀ ਇਸ ਗੁਰਮਤਿ-ਅਨੁਸਾਰੀ ਪਰੰਪਰਾ ਨੂੰ ਵਿਸ਼ਿਸ਼ਟ ਸੰਗੀਤ ਪਰੰਪਰਾ ਵਜੋਂ ਸਥਾਪਤ ਕੀਤਾ ਜਿਸ ਵਿਚ ਸਨਾਤਨੀ ਤੇ ਦੇਸੀ ਦੋਵੇਂ ਧਾਰਾਵਾਂ ਦਾ ਵਿਵਹਾਰਕ ਰੂਪ ਵਿਚ ਸਹਿਜ ਸੁਮੇਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਭਾਰਤੀ ਸੰਗੀਤ ਦੇ ਪ੍ਰਮੁੱਖ ਮੋਕਸ਼-ਪ੍ਰਾਪਤੀ ਦੇ ਮਨੋਰਥ ਦੀ ਜਨਸਧਾਰਨ ਤਕ ਰਸਾਈ ਦਾ ਸਜੀਵ ਵਿਵਹਾਰਕ ਸਰੂਪ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਸਿਧਾਂਤਕ ਆਧਾਰ ਉੱਤੇ ਉਸਰੀ ੫੦੦ ਸਾਲ ਤੋਂ ਵਧੇਰੇ ਪੁਰਾਤਨ ਪਰੰਪਰਾ ਵਿਵਹਾਰਕ ਰੂਪ ਵਿਚ ਸੰਗੀਤ, ਸਿਧਾਂਤ, ਇਤਿਹਾਸ, ਰਾਗ, ਗਾਇਨ ਰੂਪ ਦਾ ਨਵੀਨ ਤੇ ਮੌਲਿਕ ਪਰਿਪੇਖ ਆਪਣੇ ਵਿਚ ਸਮੋਈ ਬੈਠੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤਮੁਖੀ ਅਧਿਐਨ ਬਿਨਾਂ ਸੰਭਵ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਦੀ ਅਨੁਸਾਰੀ ਗੁਰਮਤਿ ਸੰਗੀਤ ਦੀ ਰਾਗ ਪਰੰਪਰਾ, ਕੀਰਤਨ ਗਾਇਨ ਰੂਪ ਇਸ ਦੀ ਵਿਵਹਾਰਕ ਸ਼ਬਦ ਕੀਰਤਨ ਪਰੰਪਰਾ ਨੂੰ ਸਰੂਪਤ ਕਰ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਵਿਸ਼ਵ-ਭਾਈਚਾਰੇ ਨੂੰ ਗੁਰੂ ਸਾਹਿਬਾਨ ਵੱਲੋਂ ਵਡਮੁੱਲਾ ਯੋਗਦਾਨ ਹੈ। ਇਹ ਬਾਣੀ ਆਪਣੇ ਸਰਬ-ਕਾਲਿਕ ਬ੍ਰਹਿਮੰਡੀ ਗੁਣਾਂ ਕਰਕੇ ਮਾਨਵੀ ਜੀਵਨ ਵਿਚ ਕੇਂਦਰੀ ਮਹੱਤਵ ਰੱਖਦੀ ਹੈ। ਸਿੱਖ ਧਰਮ ਦੇ ਪੈਰੋਕਾਰਾਂ ਲਈ ਇਹ ਪਾਵਨ ਬਾਣੀ ਸ਼ਬਦ ਗੁਰੂ ਦੇ ਸੰਕਲਪ ਵਜੋਂ ਪ੍ਰਤੱਖ ਹੋਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਦਾ ਕਾਰਜ ਸਿੱਖਾਂ ਦੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ੧੬੦੪ ਈ: ਵਿਚ ਸੰਪੂਰਨ ਹੋਇਆ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਅਦ ਵਿਚ ਇਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕਰ ਇਸ ਨੂੰ ੧੭੦੮ ਈ: ਵਿਚ ਗੁਰਤਾਗੱਦੀ ਪ੍ਰਦਾਨ ਕੀਤੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸੰਕਲਨ ਇਕ 'ਗੇਯ ਰਚਨਾ' ਵਜੋਂ ਕੀਤਾ ਗਿਆ ਹੈ। ਬਾਣੀ ਦੀ ਪ੍ਰਸਤੁਤੀ ਲਈ ਗਾਇਨ ਤੇ ਕੀਰਤਨ ਦੇ ਮਹੱਤਵ ਨੂੰ

* ਪ੍ਰੋਫ਼ੈਸਰ ਤੇ ਮੁਖੀ, ਗੁਰਮਤਿ ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਦਰਸਾਉਣ ਲਈ ਅਨੇਕ ਗੁਰ-ਫੁਰਮਾਨ ਅੰਕਿਤ ਹਨ, ਜਿਵੇਂ:

*– ਕਲਜੁਗ ਮਹਿ ਕੀਰਤਨੁ ਪਰਧਾਨਾ॥*
*ਗੁਰਮੁਖਿ ਜਪੀਐ ਲਾਇ ਧਿਆਨਾ॥* (ਪੰਨਾ ੧੦੭੫)

*– ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥* (ਪੰਨਾ ੮੯੩)

*– ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ॥* (ਪੰਨਾ ੬੨੮)

*– ਸਾਧਸੰਗਿ ਹਰਿ ਕੀਰਤਨੁ ਗਾਈਐ॥ ਇਹੁ ਅਸਥਾਨੁ ਗੁਰੂ ਤੇ ਪਾਈਐ॥* (ਪੰਨਾ ੩੮੫)

*– ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥* (ਪੰਨਾ ੧੦੦੦)

ਉਕਤ ਫੁਰਮਾਨਾਂ ਤੋਂ ਇਲਾਵਾ ਕਾਵਿ ਤੇ ਸੰਗੀਤ ਦੇ ਸੁਮੇਲ ਵਜੋਂ ਸਰੂਪਤ ਹੋਣ ਵਾਲੀ ਇਸ ਦੈਵੀ ਰਚਨਾ ਦੀ ਗੇਯਾਤਮਿਕਤਾ, ਇਸ ਦੇ ਰਾਗਾਤਮਕ ਵਰਗੀਕਰਣ, ਇਸ ਦੀਆਂ ਭਿੰਨ-ਭਿੰਨ ਗਾਇਨ-ਸ਼ੈਲੀਆਂ ਬਾਣੀ ਅੰਤਰਨਿਹਿਤ ਵੱਖ-ਵੱਖ ਸਿਰਲੇਖਾਂ, ਸੰਕੇਤਾਂ ਦੀ ਸੰਗੀਤਕ ਉਪਯੁਕਤਤਾ ਸਹਿਤ ਨਿਸ਼ਚਿਤ ਸੰਗੀਤ ਵਿਧਾਨ ਦੇ ਰੂਪ ਵਿਚ ਪ੍ਰਤੱਖ ਹੁੰਦੀ ਹੈ। ਬਾਣੀ ਦਾ ਇਹ ਸੰਗੀਤ ਵਿਧਾਨ ਲਿਖਤ ਮਾਤਰ ਹੀ ਨਹੀਂ ਸਗੋਂ ਸਿੱਖ ਧਰਮ ਵਿਚ ਸਦੀਆਂ ਤੋਂ ਇਕ ਵਿਸ਼ਿਸ਼ਟ ਸੰਗੀਤਕ ਪਰੰਪਰਾ ਵਜੋਂ ਇਸ ਦਾ ਪ੍ਰਚਲਨ ਵੀ ਹੈ, ਜਿਸ ਦਾ ਉਦੈ ਅਕਾਲ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਰਬਾਬੀ ਭਾਈ ਮਰਦਾਨਾ ਜੀ ਦੇ ਇਲਾਹੀ ਕੀਰਤਨ ਦੁਆਰਾ ਹੋਇਆ। ਵੱਖ-ਵੱਖ ਕੀਰਤਨ-ਸ਼ੈਲੀਆਂ, ਵਿਸ਼ੇਸ਼ ਕੀਰਤਨ ਸਾਜ਼ਾਂ ਅਤੇ 'ਬਾਬੇ ਕੇ' ਕੀਰਤਨੀਆਂ ਦੀ ਵਿਸ਼ੇਸ਼ ਸ਼੍ਰੇਣੀ ਦੁਆਰਾ ਕੀਰਤਨ ਦੀ ਇਸ ਪਰੰਪਰਾ ਨੂੰ ਗੁਰੂ ਸਾਹਿਬਾਨ ਨੇ ਮਰਯਾਦਤ ਰੂਪ ਵਿਚ ਪ੍ਰਚਲਿਤ ਕੀਤਾ। ਇਹ ਮਰਯਾਦਤ ਕੀਰਤਨ ਪਰੰਪਰਾ ਦੀ ਮੂਲ ਸਮੱਗਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਸੰਗੀਤਮਈ ਸਰੂਪ ਅਤੇ ਵਿਧਾਨ 'ਤੇ ਆਧਾਰਿਤ ਹੈ। ਸਿੱਖ ਧਰਮ ਦੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਭਾਵ ਗੁਰ-ਸਿਧਾਂਤ ਦੀ ਅਨੁਸਾਰੀ ਸੰਗੀਤ ਪਰੰਪਰਾ ਨੂੰ ਅਸੀਂ 'ਗੁਰਮਤਿ ਸੰਗੀਤ' ਵਜੋਂ ਪਛਾਣਦੇ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਨੂੰ ਮੁੱਖ ਤੌਰ 'ਤੇ ਸ਼ਾਸਤਰੀ ਸੰਗੀਤ ਅਤੇ ਲੋਕ ਸੰਗੀਤ ਤੋਂ ਵਿਕਸਿਤ ਰਾਗਾਂ, ਗਾਇਨ ਰੂਪਾਂ ਅਤੇ ਲੋਕ-ਧੁਨੀਆਂ ਅਧੀਨ ਨਿਬੱਧ ਕੀਤਾ ਗਿਆ ਹੈ। ਇਸ ਪ੍ਰਯੋਗ ਦੇ ਅੰਤਰਗਤ ਸੰਗੀਤ ਦੇ ਵੱਖੋ-ਵੱਖਰੇ ਮੌਲਿਕ ਅਤੇ ਨਿਵੇਕਲੇ ਰੂਪ ਪ੍ਰਗਟ ਹੋ ਰਹੇ ਹਨ। ਸਦੀਆਂ ਤੋਂ ਮਰਯਾਦਤ ਰੂਪ ਵਿਚ ਵਿਕਸਤ ਅਤੇ ਪ੍ਰਚਲਿਤ ਇਹ ਵਿਵਹਾਰਕ ਪਰੰਪਰਾ ਸੰਗੀਤ ਦੀਆਂ ਬਾਕੀ ਪਰੰਪਰਾਵਾਂ ਦੀ ਤੁਲਨਾ ਵਿਚ ਸੁਤੰਤਰ ਤੇ ਮੌਲਿਕ ਰੂਪ ਵਿਚ ਪ੍ਰਗਟ ਹੋਈ ਹੈ। ਇਸ ਪਰੰਪਰਾ ਵਿਚ ਪ੍ਰਚਲਿਤ ਰਾਗਾਤਮਕ ਕੀਰਤਨ ਚੌਕੀਆਂ[੧], ਕੀਰਤਨ ਗਾਇਨ ਸ਼ੈਲੀਆਂ[੨], ਕੀਰਤਨ ਸਾਜ਼[੩], ਕੀਰਤਨ ਟਕਸਾਲਾਂ ਦੇ ਰੂਪ ਵਿਚ ਕੀਰਤਨੀਆਂ ਦੀ ਘਰਾਣੇਦਾਰ ਪਰੰਪਰਾ[੪] ਅਤੇ ਸ਼ਬਦ ਕੀਰਤਨ ਦੀਆਂ ਸੰਗੀਤ ਰਚਨਾਵਾਂ ਦਾ ਸੁਰਲਿਪੀਬੱਧ, ਸੀਨਾ-ਬ-ਸੀਨਾ ਵਿਸ਼ਾਲ ਭੰਡਾਰ[੫] ਇਸ ਪਰੰਪਰਾ ਦਾ ਮੌਲਿਕ ਤੇ ਵਿਸਤ੍ਰਿਤ ਵਿਸਥਾਰ ਹੈ। ਵਰਤਮਾਨ ਸਮੇਂ ਇਸ

ਪਰੰਪਰਾ ਵਿਚ ਪ੍ਰਚਲਿਤ ਕੀਰਤਨ ਸਮੱਗਰੀ ਨੂੰ ਗੁਰਮਤਿ ਸੰਗੀਤ ਦੀ ਅਕਾਦਮਿਕ ਮਾਨਤਾ ਦੇ ਪ੍ਰਥਾਇ ਇਸ ਦੇ ਪ੍ਰਮਾਣਿਕ ਵਿਗਿਆਨਕ ਆਧਾਰ ਅਨੁਸਾਰ ਸਰੂਪਤ ਤੇ ਵਿਸ਼ਲੇਸ਼ਤ ਕਰਨਾ ਅਨਿਵਾਰਯ ਹੋ ਗਿਆ ਹੈ ਜਿਸ ਦਾ ਪ੍ਰਮਾਣਿਕ ਆਧਾਰ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਗੀਤ ਵਿਧਾਨ ਹੀ ਹੋ ਸਕਦਾ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਵਿਭਿੰਨ ਸੰਗੀਤ ਤੱਤਾਂ ਤੇ ਇਕਾਈਆਂ ਦੀ ਕਾਰਜਸ਼ੀਲਤਾ ਨੂੰ ਇਨ੍ਹਾਂ ਦੇ ਮੌਲਿਕ ਵਿਧਾਨ ਵਿਚ ਵਿਸ਼ਲੇਸ਼ਿਤ ਕੀਤਾ ਜਾਣਾ ਚਾਹੀਦਾ ਹੈ।

**੧. ਰਾਗ :** ਰਾਗ ਦੀ ਚਿਰੰਜੀਵੀ ਤੇ ਚਿਰਸਥਾਈ ਜਨ ਚਿਤ ਰੰਜਕ ਸ਼ਕਤੀ ਦਾ ਸਦ-ਉਪਯੋਗ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਵਿਚ ਇਸ ਨੂੰ ਪ੍ਰਾਥਮਿਕ ਅਤੇ ਅਰੰਭਕ ਦਰਜਾ ਦਿੱਤਾ ਗਿਆ ਹੈ। ਇਸ ਰਾਗ ਪ੍ਰਬੰਧ ਅਧੀਨ ਭਾਰਤੀ ਸੰਗੀਤ ਦੇ ਮੱਧਕਾਲੀਨ ਰਾਗ ਰਾਗਣੀ ਵਰਗੀਕਰਨ ਦੇ ਪ੍ਰਚਲਿਤ ਮਤਾਂ ਅਤੇ ਰਾਗ ਮਾਲਾਵਾਂ ਦੇ ਝਮੇਲਿਆਂ ਦਾ ਅਨੁਸਰਣ ਨਹੀਂ ਕੀਤਾ ਗਿਆ ਸਗੋਂ ਮੌਲਿਕ ਰਾਗ ਮਤ ਦੇ ਆਧਾਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ੩੧ ਮੁੱਖ ਰਾਗਾਂ (ਤਤਕਰੇ ਅਨੁਸਾਰ) ਤੇ ੩੧ ਮਿਸ਼ਰਤ ਰਾਗਾਂ (੩੧ ਮੁੱਖ ਰਾਗਾਂ ਅਧੀਨ ਆਉਣ ਵਾਲੇ ਰਾਗ ਜਿਵੇਂ ਗਉੜੀ ਦੇ ਹੋਰ ਰਾਗਾਂ ਦੇ ਪ੍ਰਕਾਰ ਆਦਿ) ਅਧੀਨ ਵਰਗੀਕ੍ਰਿਤ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਦੇ ਅੰਤਰਗਤ ਰਾਗ ਦੇ ਪ੍ਰਯੋਗ ਨੂੰ ਨਵੀਨ ਅਰਥ ਪ੍ਰਦਾਨ ਕੀਤੇ ਗਏ ਹਨ। ਉਦਾਹਰਨ ਦੇ ਤੌਰ 'ਤੇ:

- *ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ॥* *(ਪੰਨਾ ੮੨੧)*
- *ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥* *(ਪੰਨਾ ੯੫੮)*
- *ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥* *(ਪੰਨਾ ੩੧੧)*
- *ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ॥* *(ਪੰਨਾ ੬੪੨)*

ਗੁਰੂ ਸਾਹਿਬ ਨੇ ਰਾਗਾਂ ਦਾ ਨਵੀਨ ਵਰਗੀਕਰਣ ਕੀਤਾ ਹੈ ਜਿਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ਪੂਰੀ ਤਰ੍ਹਾਂ ਸਪੱਸ਼ਟ ਹੈ। ਇਸ ਅਨੁਸਾਰ ਆਪ ਨੇ ਸਾਨੂੰ ਮੱਧਕਾਲੀਨ ਰਾਗ ਰਾਗਣੀਆਂ ਵਰਗੀਕਰਣ ਤੇ ਅਵਿਗਿਆਨਕ ਝਮੇਲਿਆਂ ਤੋਂ ਮੁਕਤ ਕਰ ਕੇ ਸਮੂਹ ਰਾਗਾਂ ਨੂੰ 'ਰਾਗ' ਵਜੋਂ ਸਵੀਕਾਰ ਕੀਤਾ ਹੈ। ਗੁਰੂ ਸਾਹਿਬ ਨੇ ਕਿਧਰੇ ਵੀ ਰਾਗਣੀ ਸ਼ਬਦ ਦਾ ਪ੍ਰਯੋਗ ਨਹੀਂ ਕੀਤਾ ਅਤੇ ਸ਼ੁੱਧ, ਛਾਇਲਗ ਅਤੇ ਸੰਕੀਰਣ ਰਾਗ ਦੇ ਦ੍ਰਿਸ਼ਟੀਕੋਣ ਤੋਂ ਵਰਗੀਕਰਣ ਕਰ ਕੇ ਭਾਰਤੀ ਸੰਗੀਤ ਨੂੰ ਨਵੀਂ ਸੇਧ ਦਿੱਤੀ ਅਤੇ ਬਾਅਦ ਵਿਚ ਇਸੇ ਦਾ ਪ੍ਰਚਲਨ ਭਾਰਤੀ ਸੰਗੀਤ ਵਿਚ ਵੀ ਹੋਇਆ। ਸ਼ੁੱਧ ਰਾਗਾਂ ਦੀ ਗਿਣਤੀ ਵਿਚ ਸਿਰੀਰਾਗੁ, ਮਾਝ, ਗਉੜੀ, ਗੂਜਰੀ, ਆਸਾ ਆਦਿ ਹਨ। ਛਾਇਆਲਗ ਰਾਗ ਵਿਚ ਗਉੜੀ ਚੇਤੀ, ਗਉੜੀ ਪੂਰਬੀ, ਗਉੜੀ ਦੀਪਕੀ ਆਦਿ ਹਨ। ਸੰਕੀਰਣ ਰਾਗ ਵਿਚ ਗਉੜੀ ਪੂਰਬੀ ਦੀਪਕੀ ਰਾਗ ਵਿਸ਼ੇਸ਼ ਹੈ।

ਗੁਰੂ ਸਾਹਿਬਾਨ ਨੇ ਬਾਣੀ ਦੇ ਸੰਚਾਰ ਦੀਆਂ ਸੰਭਾਵਨਾਵਾਂ ਨੂੰ ਵਧਾਉਣ ਲਈ ਵਿਭਿੰਨ ਇਲਾਕਿਆਂ ਦੀ ਲੋਕ-ਪਰੰਪਰਾ ਵਿੱਚੋਂ ਵਿਕਸਿਤ ਰਾਗਾਂ ਨੂੰ ਬਾਣੀ ਦੇ ਗਾਇਨ

ਹਿਤ ਪ੍ਰਯੋਗ ਕੀਤਾ ਹੈ, ਜਿਨ੍ਹਾਂ ਵਿੱਚੋਂ ਮਾਝ, ਆਸਾ, ਆਸਾ ਕਾਫ਼ੀ, ਬਿਹਾਗੜਾ, ਤਿਲੰਗ, ਸੂਹੀ, ਮਾਰੂ, ਤੁਖਾਰੀ ਆਦਿ ਰਾਗ ਵਿਸ਼ੇਸ਼ ਹਨ। ਇਸ ਦੇ ਨਾਲ ਹੀ ਗੁਰੂ ਸਾਹਿਬ ਨੇ ਰਾਗਾਂ ਦੇ ਦੱਖਣੀ ਸਰੂਪਾਂ ਦਾ ਪ੍ਰਯੋਗ ਵੀ ਕੀਤਾ ਹੈ, ਜਿਵੇਂ ਗਉੜੀ ਦਖਣੀ, ਵਡਹੰਸ ਦਖਣੀ, ਬਿਲਾਵਲ ਦਖਣੀ, ਰਾਮਕਲੀ ਦਖਣੀ, ਮਾਰੂ ਦਖਣੀ, ਪ੍ਰਭਾਤੀ ਦਖਣੀ। ਇਸ ਪ੍ਰਯੋਗ ਦੁਆਰਾ ਗੁਰੂ ਸਾਹਿਬਾਨ ਨੇ ਵਿਭਿੰਨ ਇਲਾਕਿਆਂ ਦੀ ਸੰਸਕ੍ਰਿਤੀ ਨਾਲ ਜੁੜ ਕੇ ਉਨ੍ਹਾਂ ਦੇ ਸੰਗੀਤ ਅਤੇ ਭਾਸ਼ਾ ਵਿਚ ਵੀ ਬਾਣੀ ਦੇ ਅਧਿਆਤਮਿਕ ਅਨੁਭਵ ਅਤੇ ਬੋਧ ਨੂੰ ਸੰਚਾਰਿਤ ਕਰਨ ਦੀ ਸਫਲ ਕੋਸ਼ਿਸ਼ ਕੀਤੀ ਹੈ। ਇਹ ਵਡੇਰਾ ਯਤਨ ਕੇਵਲ ਗੁਰਬਾਣੀ ਦੇ ਸੰਚਾਰ ਲਈ ਹੀ ਲਾਭਕਾਰੀ ਨਹੀਂ ਸਗੋਂ ਇਨ੍ਹਾਂ ਵਿਭਿੰਨ ਦੇਸੀ ਰਾਗਾਂ ਨੂੰ ਭਾਰਤੀ ਸੰਗੀਤ ਕਰਨ ਵਿਚ ਵੀ ਸਹਾਈ ਹੋਇਆ ਹੈ।

ਗੁਰਬਾਣੀ ਦੇ ਰਾਗ ਪ੍ਰਬੰਧ ਤੋਂ ਇਹ ਗੱਲ ਭਲੀ ਭਾਂਤ ਸਪੱਸ਼ਟ ਹੋ ਜਾਂਦੀ ਹੈ ਕਿ ਬਾਣੀ ਦੀ ਸਫਲ ਪ੍ਰਸਤੁਤੀ ਹਿਤ ਬਾਣੀ ਅਤੇ ਰਾਗ ਨੂੰ ਇਨ੍ਹਾਂ ਦੀ ਪ੍ਰਕ੍ਰਿਤੀ ਦੀ ਅੰਤਰੀਵੀ ਸਾਂਝ, ਸਮਾਨਤਾ ਅਤੇ ਸੰਬੰਧ ਨੂੰ ਭਾਵਾਤਮਕ ਤੇ ਰਸਾਤਮਕ ਪੱਧਰ ਉੱਤੇ ਜੋੜਨ ਦੀ ਸਫਲ ਕੋਸ਼ਿਸ਼ ਕੀਤੀ ਗਈ ਹੈ। ਇਸ ਪਰੰਪਰਾ ਵਿਚ ਸਨਾਤਨੀ ਕਾਵਿ ਰੂਪ ਲਈ ਸ਼ੁੱਧ ਰੂਪ ਵਿਚ ਮਾਰਗੀ ਜਾਂ ਸਥਾਪਿਤ ਰਾਗਾਂ ਦਾ ਪ੍ਰਯੋਗ ਕੀਤਾ ਗਿਆ ਹੈ। ਇਸੇ ਤਰ੍ਹਾਂ ਲੋਕ ਕਾਵਿ ਰੂਪਾਂ ਨੂੰ ਸੰਬੰਧਿਤ ਲੋਕ-ਧੁਨਾਂ ਦੇ ਦੇਸੀ ਰਾਗਾਂ ਅਧੀਨ ਨਿਬੱਧ ਕੀਤਾ ਗਿਆ ਹੈ। ਸਿਰੀਰਾਗੁ, ਮਾਝ, ਗਉੜੀ, ਗੂਜਰੀ, ਰਾਮਕਲੀ, ਪ੍ਰਭਾਤੀ ਰਾਗਾਂ ਅਧੀਨ ਪ੍ਰਬੰਧ ਗਾਇਨ ਸ਼ੈਲੀ ਦੇ ਕਾਵਿ ਰੂਪ ਅਸ਼ਟਪਦੀ ਦਾ ਪ੍ਰਯੋਗ ਇਸ ਉਪਰੋਕਤ ਵਿਚਾਰ ਦਾ ਸਫਲ ਪ੍ਰਮਾਣ ਹੈ। ਇਸੇ ਤਰ੍ਹਾਂ ਧਰੁਪਦ ਅੰਗ ਤੋਂ ਪਦ ਗਾਇਨ ਵੀ ਇਸੇ ਲੜੀ ਦੀ ਸਫਲ ਕੜੀ ਹੈ।

ਗੁਰਬਾਣੀ ਦੀ ਪ੍ਰਸਤੁਤੀ ਹਿਤ, ਰਾਗਾਂ ਦੇ ਨਿਰਧਾਰਣ ਹਿਤ ਰਾਗ ਅਤੇ ਸਮੇਂ/ ਮੌਸਮ ਦੇ ਆਪਸੀ ਸੰਬੰਧਾਂ ਦਾ ਵੀ ਪਾਲਣ ਕੀਤਾ ਗਿਆ ਹੈ ਜਿਸ ਅਧੀਨ ਸਵੇਰ/ਸ਼ਾਮ ਅਤੇ ਵਿਭਿੰਨ ਮੌਸਮਾਂ ਦੇ ਪ੍ਰਕ੍ਰਿਤੀ ਚਿਤਰਨ ਨੂੰ ਸੰਬੰਧਿਤ ਕਾਵਿ ਵਿਚ ਬਿਆਨਿਆ ਗਿਆ ਹੈ ਅਤੇ ਇਨ੍ਹਾਂ ਨੂੰ ਸਮੇਂ ਅਨੁਸਾਰ ਢੁਕਵੇਂ ਰਾਗਾਂ ਅਧੀਨ ਨਿਬੱਧ ਕੀਤਾ ਗਿਆ ਹੈ ਜੋ ਬਾਣੀ ਦੇ ਸੰਚਾਰ ਨੂੰ ਹੋਰ ਵੀ ਸਪੱਸ਼ਟ ਤੇ ਸੁਨਿਸ਼ਚਿਤ ਕਰਦਾ ਹੈ। ਸਮੇਂ ਨਾਲ ਸੰਬੰਧਿਤ ਰਾਗ ਜਿਵੇਂ ਸਿਰੀਰਾਗੁ:

*ਬਿਨੁ ਤੇਲ ਦੀਵਾ ਕਿਉ ਜਲੈ॥੧॥ ਰਹਾਉ॥ ਪੋਥੀ ਪੁਰਾਣ ਕਮਾਈਐ॥*
*ਭਉ ਵਟੀ ਇਤੁ ਤਨਿ ਪਾਈਐ॥ ਸਚੁ ਬੂਝਣੁ ਆਣਿ ਜਲਾਈਐ॥੨॥*
*ਇਹੁ ਤੇਲੁ ਦੀਵਾ ਇਉ ਜਲੈ॥ ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ ਰਹਾਉ॥*
*(ਪੰਨਾ ੨੫)*

ਮੌਸਮ ਨਾਲ ਸੰਬੰਧਿਤ ਰਾਗ ਜਿਵੇਂ ਰਾਗ ਬਸੰਤ:

*– ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ॥ (ਪੰਨਾ ੧੧੬੮)*
*– ਬਸੰਤੁ ਚੜਿਆ ਫੂਲੀ ਬਨਰਾਇ॥ (ਪੰਨਾ ੧੧੭੬)*

ਗੁਰਬਾਣੀ ਦੇ ਉਦੇਸ਼ ਦੀ ਪੂਰਤੀ ਲਈ ਗੁਰੂ ਸਾਹਿਬ ਨੇ ਸਮਾਜ ਦੇ ਵਿਭਿੰਨ

ਵਰਗਾਂ ਦੇ ਪ੍ਰਿਜ ਰਾਗਾਂ ਨੂੰ ਪ੍ਰਯੋਗ ਕੀਤਾ ਹੈ ਜਿਸ ਨਾਲ ਗੁਰਬਾਣੀ ਵਿਚਾਰ ਦੀ ਪ੍ਰਸਤੁਤੀ ਵਿਚ ਸੰਬੰਧਿਤ ਲੋਕਾਂ ਨਾਲ ਨਿਕਟ ਸਾਂਝ ਉਤਪੰਨ ਹੋਈ ਹੈ। ਸਿੱਧਾਂ, ਨਾਥਾਂ ਅਤੇ ਜੋਗੀਆਂ ਦੇ ਪ੍ਰਿਅ ਰਾਗ ਰਾਮਕਲੀ ਦਾ ਪ੍ਰਯੋਗ ਇਸੇ ਦਾ ਸਫਲ ਨਮੂਨਾ ਹੈ ਜਿਸ ਅਧੀਨ 'ਸਿਧ ਗੋਸਟਿ' ਅਤੇ ਜੋਗ ਨਾਲ ਸੰਬੰਧਿਤ ਬਾਣੀ ਨੂੰ ਰਾਗ ਰਾਮਕਲੀ ਅਧੀਨ ਹੀ ਗਾਉਣ ਦਾ ਆਦੇਸ਼ ਹੈ।

ਸੰਗੀਤ ਵਿਚ ਰਾਗ-ਧਿਆਨ ਪਰੰਪਰਾ ਰਾਗ ਦੇ ਸਰੂਪ ਨੂੰ ਸਾਖਸ਼ਾਤ ਰੂਪ ਵਿਚ ਅਨੁਭਵ ਕਰਨ ਅਤੇ ਸਮਝਣ ਦੇ ਉਦੇਸ਼ ਦੀ ਪੂਰਤੀ ਕਰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤੀ ਸੰਗੀਤ ਦੇ ਰਾਗ ਧਿਆਨਾਂ ਦੇ ਮੁਕਾਬਲੇ ਵਿਚ ਗੁਰਬਾਣੀ ਦੇ ਆਸ਼ੇ ਅਨੁਸਾਰ ਰਾਗ ਧਿਆਨ ਕਰ ਰਹੇ ਹਨ। ਗੁਰਬਾਣੀ ਦੇ ਇਨ੍ਹਾਂ ਰਾਗ ਧਿਆਨਾਂ ਨੂੰ, ਵਿਭਿੰਨ ਰਾਗਾਂ ਨੂੰ ਅਧਿਆਤਮਿਕ ਅਰਥ ਪ੍ਰਦਾਨ ਕੀਤੇ ਹਨ ਜਿਹੜੇ ਦੂਸਰੇ ਸੰਗੀਤ ਗ੍ਰੰਥਾਂ ਦੇ ਮੁਕਾਬਲੇ ਵਿਚ ਕਿਤੇ ਜ਼ਿਆਦਾ ਸਪੱਸ਼ਟ ਤੇ ਸਮਰੱਥ ਹਨ ਜਿਵੇਂ ਸਿਰੀਰਾਗੁ, ਗਉੜੀ, ਗੂਜਰੀ, ਧਨਾਸਰੀ, ਸੋਰਠਿ ਆਦਿ।

ਗੁਰਬਾਣੀ ਵਿਚ ਬਾਣੀ ਦੇ ਸੰਚਾਰ ਹਿਤ ਗੁਰੂ ਸਾਹਿਬ ਨੇ ਰਾਗਾਂ ਦਾ ਪ੍ਰਯੋਗ ਕਾਫੀ ਵਿਸਤ੍ਰਿਤ ਰੂਪ ਵਿਚ ਕੀਤਾ ਹੈ ਜਿਸ ਵਿਚ ਇਕ-ਇਕ ਰਾਗ ਦੇ ਕਈ ਰੂਪ ਅਤੇ ਉਨ੍ਹਾਂ ਦੇ ਉਪ ਰਾਗ ਵੀ ਪ੍ਰਚਾਰ ਵਿਚ ਮਿਲਦੇ ਹਨ। ਬਾਕੀ ਰਾਗਾ ਤੋਂ ਬਿਨਾਂ ਗਉੜੀ ਦੇ ਸੰਦਰਭ ਵਿਚ ਇਹ ਵਿਚਾਰ ਬਿਲਕੁਲ ਸਪੱਸ਼ਟ ਹੋ ਜਾਂਦਾ ਹੈ। ਦੋ ਰਾਗਾਂ ਦੇ ਸੁਮੇਲ ਤੋਂ ਨਵੀਨ ਰਾਗ ਦੀ ਸਿਰਜਣਾ ਦੀ ਪਰੰਪਰਾ ਵੀ ਬਾਣੀ ਦੀ ਸੰਚਾਰ-ਜੁਗਤ ਦਾ ਇਕ ਅਹਿਮ ਹਿੱਸਾ ਹੈ। ਗੁਰਬਾਣੀ ਗਾਇਨ ਪ੍ਰਸਤੁਤੀ ਲਈ ਰਾਗ ਦਾ ਵਿਭਿੰਨ ਦ੍ਰਿਸ਼ਟੀਕੋਣਾਂ ਤੋਂ ਉਪਰੋਕਤ ਪ੍ਰਯੋਗ ਸੁਤੰਤਰ ਤੇ ਵਿਸਤ੍ਰਿਤ ਵਿਚਾਰ ਦੀ ਮੰਗ ਕਰਦਾ ਹੈ ਜਿਸ ਨੂੰ ਅਸੀਂ ਇੱਥੇ ਸੰਖੇਪ ਰੂਪ ਵਿਚ ਹੀ ਬਿਆਨ ਕੀਤਾ ਹੈ। ਗੁਰਬਾਣੀ ਦੇ ਸੰਗੀਤ ਪ੍ਰਬੰਧ ਦੀ ਅਗਲੇਰੀ ਮਹੱਤਵਪੂਰਨ ਇਕਾਈ ਗਾਇਨ ਸ਼ੈਲੀ ਹੈ ਜੋ ਇਸ ਬਾਣੀ ਦੇ ਭਾਵਾਂ ਨੂੰ ਗਾਇਨ ਦੁਆਰਾ ਸਪੱਸ਼ਟ ਕਰਨ ਵਿਚ ਸਹਾਈ ਹੁੰਦੀ ਹੈ।

**ਸ਼ਬਦ ਕੀਰਤਨ ਦੀਆਂ ਗਾਇਨ ਸ਼ੈਲੀਆਂ ਵਜੋਂ :** ਬਾਣੀ ਰੂਪ ਗੁਰਮਤਿ ਸੰਗੀਤ ਪ੍ਰਬੰਧ ਦੇ ਅੰਤਰਗਤ ਗਾਇਨ ਸ਼ੈਲੀਆਂ ਨੂੰ ਨਿਵੇਕਲੇ ਤੇ ਮੌਲਿਕ ਦ੍ਰਿਸ਼ਟੀਕੋਣ ਤੋਂ ਪੇਸ਼ ਕੀਤਾ ਗਿਆ ਹੈ। ਇਸ ਪ੍ਰਬੰਧ ਅਧੀਨ ਮੁੱਖ ਤੌਰ 'ਤੇ ਸ਼ਾਸਤਰੀ ਅੰਗ ਅਤੇ ਦੇਸੀ ਅੰਗ ਦੀਆਂ ਗਾਇਨ ਸ਼ੈਲੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ।

ਇੱਥੇ ਸ਼ਾਸਤਰੀ ਅਤੇ ਦੇਸੀ ਨਾਲ 'ਅੰਗ' ਸ਼ਬਦ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ। ਗੁਰਮਤਿ ਸੰਗੀਤ ਪ੍ਰਬੰਧ ਅਧੀਨ ਸ਼ਾਸਤਰੀ ਅਤੇ ਦੇਸੀ ਸੰਗੀਤ ਦਾ ਮੌਲਿਕ ਦ੍ਰਿਸ਼ਟੀਕੋਣ ਤੋਂ ਸੁਮੇਲ ਕੀਤਾ ਗਿਆ ਹੈ ਜਿਸ ਨਾਲ ਇਹ ਗਾਇਨ ਸ਼ੈਲੀਆਂ ਸ਼ੁੱਧ ਰੂਪ ਵਿਚ ਸ਼ਾਸਤਰੀ ਜਾਂ ਦੇਸੀ ਨਾ ਹੋ ਕੇ ਕੇਵਲ ਆਪਣੇ 'ਅੰਗ' ਦੀ ਪ੍ਰਤੀਨਿਧਤਾ ਕਰਦੀਆਂ ਹਨ। ਸ਼ਾਸਤਰੀ ਅੰਗ ਦੀਆਂ ਗਾਇਨ-ਸ਼ੈਲੀਆਂ ਅਧੀਨ ਪ੍ਰਬੰਧ, ਧਰੁਪਦ ਆਦਿ ਅਤੇ ਲੋਕ ਅੰਗ ਦੀਆਂ ਗਾਇਨ ਸ਼ੈਲੀਆਂ ਅਧੀਨ ਵਾਰ, ਛੰਤ, ਅਲਾਹੁਣੀਆਂ ਆਦਿ ਵਿਸ਼ੇਸ਼ ਹਨ। ਇੱਥੇ ਇਹ ਵੀ ਵਰਣਨਯੋਗ ਹੈ ਕਿ ਇਨ੍ਹਾਂ ਗਾਇਨ ਸ਼ੈਲੀਆਂ

ਦੇ ਗਾਇਨ ਹਿਤ ਇਨ੍ਹਾਂ ਦੀ ਪ੍ਰਕ੍ਰਿਤੀ ਅਨੁਸਾਰ ਮਾਰਗੀ ਜਾਂ ਦੇਸੀ ਰਾਗਾਂ ਦਾ ਪ੍ਰਯੋਗ ਗੁਰਮਤਿ ਸੰਗੀਤ ਦੀ ਵਿਸ਼ਿਸ਼ਟਤਾ ਦਾ ਨਿਯਮ ਹੈ। ਇਸ ਸੰਗੀਤ ਪ੍ਰਬੰਧ ਅਧੀਨ ਦੋਵੇਂ ਅੰਗਾਂ ਦੀਆਂ ਗਾਇਨ ਸ਼ੈਲੀਆਂ ਨੂੰ ਉਨ੍ਹਾਂ ਦੇ ਭਾਰੂ ਲੱਛਣਾਂ ਤੋਂ ਮੁਕਤ ਕਰਵਾ ਕੇ ਸਹਿਜ ਅਨੁਸ਼ਾਸਨ ਅਧੀਨ ਪ੍ਰਸਤੁਤ ਕਰਨ ਦੀ ਪਰੰਪਰਾ ਅਰੰਭ ਕੀਤੀ ਗਈ ਹੈ। ਸ਼ਾਸਤਰੀ ਅੰਗ ਦੀਆਂ ਗਾਇਨ ਸ਼ੈਲੀਆਂ ਨੂੰ ਗੁਰਮਤਿ ਸੰਗੀਤ ਦੇ ਪ੍ਰਬੰਧ ਅਨੁਸਾਰ ਗਾਉਣ ਨਾਲ ਇਸ ਵਿਚਲੀ ਬੇਲੋੜੀ ਕੱਟੜਤਾ ਅਤੇ ਕਠੋਰਤਾ ਦਾ ਤਿਆਗ ਹੈ। ਇਸੇ ਤਰ੍ਹਾਂ ਦੇਸੀ ਸ਼ੈਲੀਆਂ ਉੱਤੇ ਗੁਰਮਤਿ ਸੰਗੀਤ ਪ੍ਰਬੰਧ ਦਾ ਅੰਕੁਸ਼ ਹੋਣ ਕਰਕੇ ਇਨ੍ਹਾਂ ਨੂੰ ਵਿਸ਼ਿਸ਼ਟ ਗਾਇਨ ਅਨੁਸ਼ਾਸਨ ਦੀ ਪ੍ਰਾਪਤੀ ਹੋਈ ਹੈ।

ਗੁਰਬਾਣੀ ਦੇ ਸੰਗੀਤ ਪ੍ਰਬੰਧ ਦੇ ਅੰਤਰਗਤ ਸ਼ਬਦ ਪ੍ਰਸਤੁਤੀ ਲਈ ਰਾਗ, ਕਾਵਿ ਰੂਪ, ਗਾਇਨ ਸ਼ੈਲੀ ਆਦਿ ਸੰਜੁਗਤ ਰੂਪ ਵਿਚ ਕਾਰਜਸ਼ੀਲ ਰਹਿੰਦੇ ਹਨ। ਇਨ੍ਹਾਂ ਵਿਚ ਭਾਵਾਤਮਕ ਤੇ ਰਸਾਤਮਕ ਏਕਤਾ ਦ੍ਰਿਸ਼ਟੀਗੋਚਰ ਹੁੰਦੀ ਹੈ। ਸੰਗੀਤਕ ਸੰਕੇਤ ਇਨ੍ਹਾਂ ਦੇ ਪ੍ਰਯੋਜਨ ਦੀ ਪ੍ਰਾਪਤੀ ਲਈ ਮਾਰਗ-ਦਰਸ਼ਨ ਕਰਦੇ ਹਨ ਅਤੇ ਸ਼ਬਦ ਦੇ ਕੇਂਦਰ ਵਿਚ ਵਿਦਮਾਨ ਪਰਮ-ਸਤਿ ਦਾ ਬੋਧ ਤੇ ਅਨੁਭਵ ਕਰਵਾਉਣ ਵਿਚ ਇਹ ਸਾਰੇ ਕਾਵਿਕ ਤੇ ਸੰਗੀਤਕ ਉਪਕਰਣ ਸੰਮਿਲਤ ਰੂਪ ਵਿਚ ਕਾਰਜਸ਼ੀਲ ਰਹਿੰਦੇ ਹਨ। ਗੁਰਬਾਣੀ ਦੇ ਸੰਗੀਤ ਪ੍ਰਬੰਧ ਦਾ ਇਕ-ਇਕ ਅੰਗ ਸ਼ਬਦ ਦੇ ਭਾਵ ਨੂੰ ਤੀਖਣ ਤੇ ਤੀਬਰ ਰੂਪ ਵਿਚ ਪ੍ਰਕਾਸ਼ਮਾਨ ਕਰਨ ਵਿਚ ਸਹਾਈ ਹੁੰਦਾ ਹੈ। ਇਸ ਤਰ੍ਹਾਂ ਇਹ ਸਮੁੱਚੀ ਪ੍ਰਕ੍ਰਿਆ ਸਾਧਾਰਨ ਨਾ ਹੋ ਕੇ ਵਿਸ਼ਿਸ਼ਟ ਪ੍ਰਬੰਧ ਵਜੋਂ ਉਜਾਗਰ ਹੁੰਦੀ ਹੈ। ਇਸ ਸੰਗੀਤ ਪ੍ਰਬੰਧ ਦਾ ਉਲੰਘਣ ਸ਼ਬਦ ਦੀ ਭਾਵ ਪ੍ਰਸਤੁਤੀ ਰੁਕਾਵਟ ਪੈਦਾ ਕਰ ਸਕਦਾ ਹੈ, ਅਰਥ ਦਾ ਅਨਰਥ ਕਰ ਸਕਦਾ ਹੈ। ਇਸੇ ਕਰਕੇ ਗੁਰੂ ਸਾਹਿਬ ਜੀ ਨੇ ਆਪਣੀ ਬਾਣੀ ਲਈ ਵਿਸ਼ਿਸ਼ਟ ਸੰਗੀਤ ਪ੍ਰਬੰਧ ਦਾ ਨਿਰਮਾਣ ਕੀਤਾ ਹੈ ਜੋ ਭਾਰਤੀ ਸੰਗੀਤ ਦੀਆਂ ਸਮਕਾਲੀਨ ਭਗਤੀ ਪਰੰਪਰਾਵਾਂ ਨਾਲੋਂ ਸਿਧਾਂਤ ਤੇ ਸਰੂਪ ਕਰਕੇ ਭਿੰਨ ਤੇ ਵਿਲੱਖਣ ਹੈ।

ਗੁਰਬਾਣੀ ਅਧੀਨ ਸ਼ਬਦ ਗਾਇਨ ਪ੍ਰਸਤੁਤੀ ਦਾ ਪ੍ਰਸਤੁਤਕਾਰ ਇਸ ਦੇ ਸੰਗੀਤ ਪ੍ਰਬੰਧ ਅਤੇ ਪ੍ਰਸਤੁਤੀ ਦੇ ਸੰਬੋਧਨ ਵਿਚਕਾਰ ਅਹਿਮ ਕੜੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਦੇ ਪ੍ਰਥਮ ਪ੍ਰਸਤੁਤਕਾਰ ਹਨ। ਉਹ ਆਪਣੇ ਆਪ ਨੂੰ 'ਢਾਢੀ' ਆਖਦੇ ਹਨ। ਢਾਡੀ ਨਿਰਧਾਰਤ ਤੇ ਪ੍ਰਚਲਿਤ ਕਥਾ ਵਿਚ ਕਿਸੇ ਕਿਸਮ ਦਾ ਪਰਿਵਰਤਨ ਨਹੀਂ ਕਰ ਸਕਦਾ। ਉਸ ਦੀ ਕਲਾ ਨਾਲੋਂ ਉਸ ਦੇ ਬਿਆਨ ਦਾ ਅਨੁਭਵ ਤੇ ਬੋਧ ਅਹਿਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਇਹ ਢਾਡੀ ਉਸ ਖਾਲਕ ਦੇ ਆਦੇਸ਼ ਨੂੰ ਹੀ ਗਾਉਂਦਾ ਹੈ। ਇਸ ਤਰ੍ਹਾਂ ਬਾਣੀ ਦਾ ਪ੍ਰਸਤੁਤਕਾਰ ਪਰਮਾਤਮਾ ਦੇ ਹੁਕਮ ਨੂੰ ਆਪਣੀ ਪ੍ਰਸਤੁਤੀ ਦੁਆਰਾ ਲੋਕਾਈ ਸਾਹਵੇਂ ਪ੍ਰਸਤੁਤ ਕਰਦਾ ਹੈ। ਇਸ ਵਿਚ ਪ੍ਰਸਤੁਤਕਾਰ ਦੀ 'ਮੈਂ' ਕਿਤੇ ਵੀ ਪ੍ਰਵੇਸ਼ ਨਹੀਂ ਕਰਦੀ। ਸਪੱਸ਼ਟ ਹੈ ਕਿ ਗਾਇਕ, ਸ਼ਬਦ ਪ੍ਰਸਤੁਤਕਾਰ ਨੇ ਜਿੱਥੇ ਬਾਣੀ ਦੇ ਸੰਗੀਤ ਪ੍ਰਬੰਧ ਦਾ ਪਾਲਣ ਕਰਨਾ ਹੈ ਉੱਥੇ ਉਸ ਨੇ ਬਾਣੀ ਤੋਂ ਪ੍ਰਗਟ ਹੋਣ ਵਾਲੇ 'ਪ੍ਰਸਤੁਤੀ-ਆਦਰਸ਼' ਦੇ ਅਨੁਸ਼ਾਸਨ ਦਾ ਧਾਰਨੀ

ਵੀ ਹੋਣਾ ਹੈ। ਸ਼ਬਦ ਗਾਇਨ ਦੀ ਇਹ ਸਮੁੱਚੀ ਪ੍ਰਕ੍ਰਿਆ ਮਨ ਵਿਚ ਸਤਿ ਦੇ ਅਨੁਭਵ ਤੇ ਬੋਧ ਦੁਆਰਾ ਸਹਿਜ ਤੇ ਆਨੰਦ ਦੀ ਅਵਸਥਾ ਦੀ ਪ੍ਰਾਪਤੀ ਕਰਵਾਉਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤਕ ਮਹੱਤਵ ਸਬੰਧੀ ਉਕਤ ਸੰਖਿਪਤ ਵਿਚਾਰ-ਚਰਚਾ ਤੋਂ ਸਵੈ-ਸਿੱਧ ਹੈ ਕਿ ਇਸ ਗ੍ਰੰਥ ਦਾ ਸੰਗੀਤਕ ਪਰਿਪੇਖ ਬਹੁਪੱਖੀ ਤੇ ਬਹੁ ਦ੍ਰਿਸ਼ਟੀ ਹੈ। ਸਿੱਖ ਧਰਮ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਪ ਸਰੂਪ ਇਕ ਨਿਸ਼ਚਿਤ ਸੰਗੀਤ ਵਿਧਾਨ (Musicology) ਅਧਿਐਨ ਪੱਖੋਂ ਵਰਤਮਾਨ ਸੰਗੀਤ ਵਿਗਿਆਨੀਆਂ ਲਈ ਵਿਸ਼ੇਸ਼ ਮਹੱਤਵ ਰੱਖਦਾ ਹੈ। ਇਹ ਸੰਗੀਤ ਵਿਧਾਨ ਸਿੱਖ ਧਰਮ ਦੀ ਮੌਲਿਕ ਸੰਗੀਤ ਪਰੰਪਰਾ ਦਾ ਆਧਾਰ ਤਾਂ ਹੈ ਹੀ ਇਸ ਦੇ ਨਾਲ ਉੱਤਰੀ ਭਾਰਤੀ ਸੰਗੀਤ ਪਰੰਪਰਾ ਵਿਸ਼ੇਸ਼ ਕਰਕੇ ਭਾਰਤੀ ਕੀਰਤਨ ਪਰੰਪਰਾਵਾਂ ਦੇ ਸੰਦਰਭ ਵਿਚ ਇਸ ਦਾ ਅਧਿਐਨ ਨਵੀਨ ਪਰਿਪੇਖ ਵੀ ਸਿਰਜ ਰਿਹਾ ਹੈ।

ਸਿੱਖ ਧਰਮ ਵਿਚ ਬਾਣੀ ਨੂੰ ਸ਼ਬਦ ਤੇ ਸੰਗੀਤ ਦੇ ਸੰਮਿਲਤ ਰੂਪ ਵਿਚ ਪਛਾਣਿਆ ਤੇ ਪ੍ਰਯੋਗ ਕੀਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਸੁਸ਼ੋਭਿਤ ਗੁਰ ਸ਼ਬਦ ਕੀਰਤਨ ਦੀ ਇਕ ਨਿਸ਼ਚਿਤ ਪਰੰਪਰਾ ਵਿਵਹਾਰਕ ਰੂਪ ਵਿਚ ਸਥਾਪਿਤ ਹੋਈ। ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਚੌਕੀ ਪਰੰਪਰਾ ਅਤੇ ਸਿੱਖੀ ਜੀਵਨ ਵਿਚ ਕੀਰਤਨ ਦੇ ਨਿਰੰਤਰ ਪ੍ਰਵਾਹ ਤੋਂ ਇਹ ਤੱਥ ਭਲੀ ਭਾਂਤ ਸਪੱਸ਼ਟ ਹੈ। ਇਸ ਤਰ੍ਹਾਂ ਗੁਰੂ ਸਾਹਿਬਾਨ ਦੀ ਅਗਵਾਈ ਤੇ ਸਰਪ੍ਰਸਤੀ ਦੇ ਅੰਤਰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਹ ਸੰਗੀਤ ਵਿਧਾਨ ਲਿਖਤ ਤੇ ਵਿਵਹਾਰ ਦੋਵਾਂ ਰੂਪਾਂ ਵਿਚ ਹੀ ਵਿਕਸਿਤ ਹੋਇਆ।

ਵਰਤਮਾਨ ਸਮੇਂ ਗੁਰਮਤਿ ਸੰਗੀਤ ਦੀ ਸੁਤੰਤਰ ਪਛਾਣ ਸਥਾਪਤੀ ਉੱਤੇ ਸਾਨੂੰ ਸਾਰਿਆਂ ਨੂੰ ਮਾਣ ਹੋ ਰਿਹਾ ਹੈ ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਸ ਸੰਗੀਤ ਵਿਧਾਨ ਦੀ ਪਛਾਣ ਨੂੰ ਦਰਪੇਸ਼ ਚੁਣੌਤੀਆਂ ਸਭਨਾਂ ਗੁਰਮਤਿ ਸੰਗੀਤ ਪ੍ਰੇਮੀਆਂ ਅਤੇ ਗੁਰਮਤਿ ਸੰਗੀਤ ਵਿਗਿਆਨੀਆਂ ਸਾਹਵੇਂ ਵੱਡੀ ਵੰਗਾਰ ਹਨ। ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਰਸਮੀ ਪ੍ਰਕਾਸ਼ ਕਰ ਕੇ ਸਿੱਖ ਧਰਮ ਵਿਚ ਅਨੇਕ ਰੂਪਾਂ ਵਿਚ ਗੁਰਮਤਿ ਕੀਰਤਨ ਤੇ ਵਿਆਖਿਆ ਦੀ ਜੋ ਪ੍ਰਣਾਲੀ ਪ੍ਰਚਲਿਤ ਹੋ ਰਹੀ ਹੈ ਉਸ ਵਿੱਚੋਂ ਗੁਰਮਤਿ ਸੰਗੀਤ ਦਾ ਸਿਧਾਂਤਕ ਤੇ ਵਿਵਹਾਰਕ ਭਵਿੱਖ ਇਸ ਖੋਜ ਪੱਤਰ ਦਾ ਬੁਨਿਆਦੀ ਸਰੋਕਾਰ ਹੈ।

ਗੁਰਮਤਿ ਸੰਗੀਤ ਪਰੰਪਰਾ ਦਾ ਮੂਲ ਸੰਗੀਤ ਵਿਧਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰਬ ਪ੍ਰਵਾਨਿਤ ਸਰੂਪ ਦੇ ਅੰਤਰਗਤ ਲਿਖਤ ਰੂਪ ਵਿਚ ਸੁਰੱਖਿਅਤ ਹੈ। ਪਰੰਤੂ ਪ੍ਰਮਾਣਿਕ ਰੂਪ ਦੀ ਵਿਹਾਰਕ ਸਜੀਵਤਾ ਸੰਬੰਧੀ ਗੰਭੀਰ ਪ੍ਰਸ਼ਨ-ਚਿੰਨ੍ਹ ਸਾਡੇ ਸਾਹਮਣੇ ਹਨ।

ਗੁਰੂ ਸਾਹਿਬਾਨ ਨੇ ਗੁਰਮਤਿ ਸੰਗੀਤ ਦੇ ਵਿਵਹਾਰਕ ਪ੍ਰਚਲਨ ਹਿਤ ਸੰਗੀਤਕਾਰਾਂ ਦੀ ਵਿਸ਼ੇਸ਼ ਪ੍ਰਬੁੱਧ ਪ੍ਰਤਿਭਾਸ਼ਾਲੀ ਕਸਬੀ ਸੰਗੀਤ ਜਾਤੀ ਨੂੰ ਗੁਰੂ-ਘਰ ਦੇ ਕੀਰਤਨੀਆਂ ਵਜੋਂ ਭਾਈ ਮਰਦਾਨਾ ਜੀ ਤੋਂ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਦੀਆਂ ਕੀਰਤਨ ਚੌਕੀਆਂ, ਇਸ ਦੇ ਰਾਗੀਆਂ ਤੇ ਰਬਾਬੀਆਂ ਦੀਆਂ ਕੀਰਤਨ ਚੌਕੀਆਂ ਇਸ

ਪਰੰਪਰਾ ਦੀ ਵਿਸ਼ੇਸ਼ ਕੜੀ ਹਨ।

ਗੁਰੂ-ਕਾਲ ਵਿਚ ਗੁਰੂ ਸਾਹਿਬਾਨ ਦੀ ਸਰਬਪੱਖੀ ਅਗਵਾਈ ਨੇ ਇਸ ਪਰੰਪਰਾ ਨੂੰ ਵਿਸ਼ੇਸ਼ ਰੂਪ ਵਿਚ ਵਿਕਸਤ ਕੀਤਾ। ਇਹ ਗੁਰਮਤਿ ਸੰਗੀਤ ਦੀ ਸਮੁੱਚੀ ਸੰਗੀਤ ਪਰੰਪਰਾ ਦੇ ਸਮੁੱਚੇ ਪਸਾਰੇ ਤੇ ਪ੍ਰਤੱਖ ਹੈ।

ਗੁਰਮਤਿ ਸੰਗੀਤ ਦੀ ਮੌਲਿਕਤਾ ਨੂੰ ਪਛਾਣਨ ਲਈ ਹੋ ਰਹੇ ਵਿਭਿੰਨ ਯਤਨਾਂ ਦੇ ਬਾਵਜੂਦ ਇਸ ਦੀ ਇਕਸਾਰਤਾ ਜਾਂ ਇਕਰੂਪਤਾ ਸੰਭਵ ਨਹੀਂ ਹੋ ਸਕੀ। ਇਸ ਦੇ ਅੰਤਰਗਤ ਦੋ ਧਾਰਾਵਾਂ ਦ੍ਰਿਸ਼ਟਮਾਨ ਹਨ। ਗੁਰਮਤਿ ਸੰਗੀਤ ਦੇ ਸੁਰ ਲਿਪੀਬੱਧ ਸੰਗ੍ਰਹਿਆਂ ਦਾ ਲਾਭ ਕੁਝ ਕੁ ਅਨੁਸ਼ਾਸਿਤ ਸੰਗੀਤ ਜੀਵੀਆਂ ਨੂੰ ਤਾਂ ਹੋਇਆ ਪਰੰਤੂ ਕਈ ਇਸ ਪ੍ਰਭਾਵ ਤੋਂ ਮਹਿਰੂਮ ਹੀ ਰਹੇ। ਇਸ ਰੁਝਾਨ ਦੇ ਪ੍ਰਚਲਨ ਪਿੱਛੇ ਕਈ ਦਹਾਕਿਆਂ ਦੀ ਆਪ ਮੁਹਾਰੀ ਪਿਰਤ ਕੰਮ ਕਰ ਰਹੀ ਸੀ ਜੋ ਲੋਕਪ੍ਰਿਯ ਗਾਇਕੀ ਦੇ ਵਕਤੀ ਭਾਵਾਂ ਦੀ ਅਨੁਸਾਰੀ ਸੀ। ਇਸ ਸਬੰਧੀ ਭਾਈ ਕਾਨ੍ਹ ਸਿੰਘ ਨਾਭਾ ਦਾ ਕਥਨ ਵਡਮੁੱਲਾ ਹੈ।

"ਸਾਨੂੰ ਸ਼ੋਂਕ ਨਾਲ ਲਿਖਣਾ ਪਿਆ ਹੈ ਕਿ ਸਿੱਖਾਂ ਨੇ ਸੰਗੀਤ ਵਿਦਯਾ ਗੁਰੂ ਸ੍ਰੀ ਅਰਜਨ ਦੇਵ ਦੀ ਦੱਸੀ ਭੁਲਾ ਦਿੱਤੀ ਹੈ। ਰਬਾਬ, ਸਾਰੰਦਾ ਅਤੇ ਮ੍ਰਿਦੰਗ ਸ਼ਾਯਦ ਵਿਰਲੇ ਰਾਗੀ ਹੀ ਚੰਗੀ ਤਰ੍ਹਾਂ ਵਜਾ ਸਕਦੇ ਹਨ। ਅੱਜਕਲ੍ਹ ਸਾਧਾਰਨ ਰਾਗੀ ਮਾਮੂਲੀ ਗੀਤਾਂ ਉੱਪਰ ਸ਼ਬਦਾਂ ਦੀਆਂ ਧਾਰਨਾਂ ਬਣਾ ਕੇ ਗਾਉਂਦੇ ਹਨ, ਉਨ੍ਹਾਂ ਨੂੰ ਪਤਾ ਨਹੀਂ ਕਿ ਛੰਦ, ਪੜਤਾਲ ਅਤੇ ਪੌੜੀ ਆਦਿ ਕਿਸ ਤਰ੍ਹਾਂ ਗਾਈਦੇ ਹਨ .......... ਪੰਥ ਮੁਖੀਏ ਇਕ 'ਗੁਰਮਤਿ ਸੰਗੀਤ ਆਸ਼ਰਮ' ਬਣਾ ਕੇ ਲਾਇਕ ਰਾਗੀ ਉਤਪੰਨ ਕਰਨ।"[੬]

ਵਰਤਮਾਨ ਸਮੇਂ ਗੁਰਮਤਿ ਸੰਗੀਤ ਦੇ ਨਿਰੰਤਰ ਸਜੀਵ ਵਿਵਹਾਰਕ ਪ੍ਰਚਲਨ ਦੀ ਜ਼ਿੰਮੇਵਾਰੀ ਕੀਰਤਨਕਾਰਾਂ, ਸਿੱਖ ਸੰਗਤਾਂ, ਸਰਪਰਸਤ ਧਾਰਮਿਕ ਸੰਸਥਾਵਾਂ ਤੇ ਸਿਖਲਾਈ ਸੰਸਥਾਵਾਂ ਉੱਪਰ ਹੈ। ਇਸ ਸੰਦਰਭ ਵਿਚ ਸਾਡੇ ਸਾਹਮਣੇ ਗੰਭੀਰ ਪ੍ਰਸ਼ਨ ਉਤਪੰਨ ਹੋ ਰਹੇ ਹਨ।

ਅਕਾਦਮਿਕ ਤੌਰ 'ਤੇ ਵੱਖ-ਵੱਖ ਯੂਨੀਵਰਸਿਟੀਆਂ ਦੁਆਰਾ ਗੁਰਮਤਿ ਸੰਗੀਤ ਦੀ ਵਿਸ਼ੇ ਵਜੋਂ ਸਥਾਪਤੀ, ਸੁਤੰਤਰ ਗੁਰਮਤਿ ਸੰਗੀਤ ਵਿਭਾਗਾਂ ਦੀ ਸਥਾਪਨਾ ਇਸ ਪਰੰਪਰਾ ਦੇ ਸਿਧਾਂਤ ਤੇ ਵਿਵਹਾਰ ਵਿਚਲੇ ਵਖਰੇਵੇਂ ਤੇ ਅਸੰਤੁਲਨ ਨੂੰ ਹੋਰ ਸਪੱਸ਼ਟ ਤੇ ਤੀਖਣ ਕਰ ਦਿੱਤਾ ਹੈ।

ਵਿਸ਼ਵ ਭਰ ਵਿਚ ਸਿੱਖ ਗੁਰਦੁਆਰਾ ਸਾਹਿਬਾਨ, ਸਿੱਖ ਸਮਾਗਮਾਂ ਵਿਚ ਕੀਰਤਨ ਦਾ ਮੌਜੂਦਾ ਪ੍ਰਚਲਨ, ਵੱਖ ਵੱਖ ਸਥਾਨਾਂ 'ਤੇ ਕੀਰਤਨ ਦੀਆਂ ਆਪੋ-ਆਪਣੀਆਂ ਸਿਖਲਾਈ- ਵਿਧੀਆਂ ਦੁਆਰਾ ਕਰਵਾਈ ਜਾ ਰਹੀ ਗੁਰਮਤਿ ਸੰਗੀਤ ਦੀ ਸਿੱਖਿਆ ਅਤੇ ਸਿੱਖ ਸੰਗਤਾਂ ਵਿਚ ਕੀਰਤਨ ਦੇ ਵਰਤਮਾਨ ਰੂਪ ਦੀ ਮਕਬੂਲੀਅਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬੁਨਿਆਦੀ ਸੰਗੀਤ ਵਿਗਿਆਨ ਤੇ ਪ੍ਰਮਾਣਿਕ ਕੀਰਤਨ ਮਰਯਾਦਾ ਪ੍ਰਤੀ ਨਵੀਨ ਚੁਣੌਤੀਆਂ ਪੇਸ਼ ਕਰ ਰਹੀ ਹੈ। ਸੰਗੀਤ ਪਰੰਪਰਾ ਵਿਚ ਪ੍ਰਚਲਿਤ ਵਰਤਮਾਨ ਗਾਇਨ ਸ਼ੈਲੀਆਂ ਨੂੰ ਅਸੀਂ ਕਿਸ ਰੂਪ ਵਿਚ ਅਪਣਾਉਣਾ ਹੈ

ਅਤੇ ਆਪਣੀ ਪਰੰਪਰਾ ਦਾ ਪੂਰਨ ਰੂਪ ਵਿਚ ਅਨੁਸਰਣ ਕਿਵੇਂ ਕਰਨਾ ਹੈ ?

ਉਕਤ ਸਥਿਤੀ ਦੇ ਸਨਮੁਖ ਗੁਰਮਤਿ ਸੰਗੀਤ ਅਧਿਐਨ ਤੇ ਅਧਿਆਪਨ ਵਿਚ ਆਉਣ ਵਾਲੀਆਂ ਕੁਝ ਚੁਣੌਤੀਆਂ ਸਾਡੇ ਗੰਭੀਰ ਵਿਚਾਰ ਚਾਹੁੰਦੀਆਂ ਹਨ।

ਗੁਰੂ ਸਾਹਿਬਾਨ ਨੇ ਆਪਣੀ ਸਮਕਾਲੀ ਸਨਾਤਨੀ ਤੇ ਦੇਸੀ ਸੰਗੀਤ ਪਰੰਪਰਾ ਦਾ ਸਹਿਜ ਸੰਤੁਲਿਤ ਸੁਮੇਲ ਕਰਦਿਆਂ ਸ਼ਬਦ ਕੀਰਤਨ ਦੀ ਪਰੰਪਰਾ ਚਲਾਈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਧਾਰ 'ਤੇ ਗੁਰੂ ਸਾਹਿਬਾਨ ਦੀ ਅਗਵਾਈ ਤੇ ਗੁਰ-ਦਰਬਾਰ ਦੀ ਸਰਪ੍ਰਸਤੀ ਵਿਚ ਵਿਕਸਿਤ ਹੋਈ। ਵਰਤਮਾਨ ਸਮੇਂ ਤੰਤੀ ਸਾਜ਼ਾਂ ਦਾ ਪ੍ਰਚਲਨ ਨਹੀਂ ਰਿਹਾ। ਹਰਮੋਨੀਅਮ ਵਰਗੇ ਸੁਖੈਨ ਸਾਜ਼ਾਂ ਦੇ ਪ੍ਰਚਲਨ ਦੀ ਸਥਿਤੀ ਤੋਂ ਮੂਲ ਤੰਤੀ ਸਾਜ਼ਾਂ ਦੀ ਪਰੰਪਰਾ ਵੱਲ ਕਿਵੇਂ ਮੋੜਿਆ ਜਾ ਸਕਦਾ ਹੈ? ਰਾਗਾਤਮਕ ਕੀਰਤਨ ਚੌਕੀ ਪਰੰਪਰਾ ਦੇ ਬੰਧੇਜ ਨੂੰ ਸਵੀਕਾਰਨਾ ਹੈ ਜਾਂ ਇਸ ਬੰਧਨ ਤੋਂ ਮੁਕਤ ਹੋ ਕੀਰਤਨ ਕਰਨਾ ਹੈ? ਕੀ ਗੀਤ, ਗ਼ਜ਼ਲ ਸ਼ੈਲੀ ਦੀ ਕੀਰਤਨ ਨੂੰ ਪ੍ਰਵਾਨਗੀ ਦੇਣੀ ਹੈ? ਕੀ ਅਕਾਦਮਿਕ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੂਲ ਸੰਗੀਤ ਵਿਗਿਆਨ ਦਾ ਅਨੁਸਾਰੀ ਸੁਸਿੱਖਿਅਤ ਵਰਗ ਗੁਰਮਤਿ ਸੰਗੀਤ ਦੀ ਇਕ ਸਨਾਤਨੀ ਪਰੰਪਰਾ ਤਾਂ ਨਹੀਂ ਸਿਰਜ ਦੇਵੇਗਾ?

ਗੁਰਮਤਿ ਸੰਗੀਤ ਦੇ ਅਧਿਐਨ-ਅਧਿਆਪਨ ਤੋਂ ਅਜਿਹੇ ਕਈ ਹੋਰ ਗੰਭੀਰ ਸਵਾਲ ਅਤੇ ਉਤਪੰਨ ਚੁਣੌਤੀਆਂ ਦੇ ਸਨਮੁਖ ਅਸੀਂ ਸਮੇਂ ਦੀ ਅਜਿਹੀ ਕਗਾਰ 'ਤੇ ਖਲੋਤੇ ਹਾਂ। ਇਸ ਸੰਦਰਭ ਵਿਚ ਉਕਤ ਕੁਝ ਗੰਭੀਰ ਮਸਲੇ ਆਪ ਸਭ ਦੇ ਸਨਮੁਖ ਹਨ ਜਿਨ੍ਹਾਂ ਉੱਤੇ ਵਿਚਾਰ ਲੋੜੀਂਦੀ ਹੈ।

***ਫੁੱਟ ਨੋਟ :***

*੧. ਤਿੰਨ ਪਹਿਰੇ ਦੀ ਚੌਕੀ, ਆਸਾ ਦੀ ਵਾਰ ਦੀ ਚੌਕੀ, ਬਿਲਾਵਲ ਦੀ ਚੌਕੀ, ਅਨੰਦ ਦੀ ਚੌਕੀ, ਚਰਣ ਕਮਲ ਜਾਂ ਸਾਰੰਗ ਦੀ ਚੌਕੀ, ਸੋਦਰੁ ਦੀ ਚੌਕੀ, ਆਰਤੀ ਦੀ ਚੌਕੀ, ਕਲਿਆਣ ਦੀ ਚੌਕੀ, ਕਾਨੜੇ ਦੀ ਚੌਕੀ, ਬਸੰਤ ਦੀ ਚੌਕੀ ਆਦਿ।*

*੨. ਸ਼ਾਸਤਰੀ ਸੰਗੀਤ ਅੰਗ ਦੀਆਂ ਸ਼ੈਲੀਆਂ:ਅਸਟਪਦੀ, ਪਦੇ, ਪੜਤਾਲ ਅਤੇ ਲੋਕ ਸੰਗੀਤ ਅੰਗ ਦੀਆਂ ਗਾਇਨ ਸ਼ੈਲੀਆਂ ਵਾਰ, ਛੰਤ, ਅਲਾਹੁਣੀਆਂ, ਘੋੜੀਆਂ ਆਦਿ।*

*੩. ਤੰਤੀ ਸਾਜ਼ : ਰਬਾਬ, ਸਾਰੰਦਾ, ਤਾਊਸ, ਦਿਲਰੁਬਾ, ਤੰਬੂਰਾ। ਅਵਨਧ ਸਾਜ਼:ਮ੍ਰਿਦੰਗ, ਪਖਾਵਜ, ਤਬਲਾ ਆਦਿ।*

*੪. ਦਮਦਮਾ ਸਾਹਿਬ ਟਕਸਾਲ, ਬੁੱਢਾ ਜੌਹੜ ਟਕਸਾਲ, ਮਸਤੂਆਣਾ ਟਕਸਾਲ, ਸੇਵਾਪੰਥੀ ਟਕਸਾਲ, ਦੌਧਰ ਟਕਸਾਲ, ਹਰਗਨਾ ਟਕਸਾਲ, ਤਰਨਤਾਰਨ ਟਕਸਾਲ ਆਦਿ।*

*੫. ਭਾਈ ਪ੍ਰੇਮ ਸਿੰਘ, ਮਾਸਟਰ ਸੁੰਦਰ ਸਿੰਘ, ਮਾਸਟਰ ਮੋਹਨ ਸਿੰਘ, ਗਿਆਨ ਸਿੰਘ ਐਬਟਾਬਾਦ, ਭਾਈ ਅਵਤਾਰ ਸਿੰਘ ਗੁਰਚਰਨ ਸਿੰਘ, ਪ੍ਰੋ. ਤਾਰਾ ਸਿੰਘ, ਸੰਤ ਸਰਵਣ ਸਿੰਘ ਗੰਧਰਬ, ਪ੍ਰਿੰ. ਦਿਆਲ ਸਿੰਘ, ਪ੍ਰੋਫੈਸਰ ਕਰਤਾਰ ਸਿੰਘ ਅਤੇ ਹੋਰ ਗੁਰਮਤਿ ਸੰਗੀਤਾਚਾਰੀਆਂ ਦੁਆਰਾ ਸੁਰ ਲਿਪੀਬੱਧ ਰਚਨਾਵਾਂ ਦੇ ਸੰਗ੍ਰਹਿ।*

*੬. ਭਾਈ ਕਾਨ੍ਹ ਸਿੰਘ ਨਾਭਾ, ਗੁਰੁਮਤ ਮਾਰਤੰਡ (ਭਾਗ ਪਹਿਲਾ), ਪੰਨਾ ੧੦੨.* ■

# ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਂਵ ਸ਼ਬਦਾਂ ਦੀ ਬਣਤਰ ਤੇ ਪ੍ਰਕਾਰਜ

*-ਬੀਬੀ ਜਸਵੀਰ ਕੌਰ**

ਹਰ ਭਾਸ਼ਾ ਆਪਣੇ ਸਮੇਂ ਤੇ ਪ੍ਰਸਥਿਤੀਆਂ ਮੁਤਾਬਕ ਦੂਜੀ ਭਾਸ਼ਾ ਦਾ ਪ੍ਰਭਾਵ ਕਬੂਲ ਕਰਦੀ ਹੈ। ਇਕ ਸੱਭਿਆਚਾਰ ਦੇ ਦੂਸਰੇ ਸੱਭਿਆਚਾਰ ਸੰਗ ਆਉਣ ਕਾਰਨ ਸ਼ਬਦਾਵਲੀ ਦਾ ਆਪਸ ਵਿਚ ਅਚੇਤ ਜਾਂ ਸੁਚੇਤ ਪੱਧਰ 'ਤੇ ਲੈਣ ਦੇਣ ਚੱਲਦਾ ਰਹਿੰਦਾ ਹੈ। ਕਿਸੇ ਵੀ ਦੂਜੀ ਭਾਸ਼ਾ ਤੋਂ ਸ਼ਬਦਾਵਲੀ ਗ੍ਰਹਿਣ ਕਰਦੇ ਸਮੇਂ ਦੂਸਰੀ ਭਾਸ਼ਾ ਦੀ ਨਾਂਵ ਸ਼ਬਦਾਵਲੀ ਜ਼ਿਆਦਾ ਗ੍ਰਹਿਣ ਕੀਤੀ ਜਾਂਦੀ ਹੈ। ਪੰਜਾਬੀ ਨੇ ਵੀ ਸ਼ੁਰੂ ਤੋਂ ਆਪਣੇ ਸੰਪਰਕ ਵਿਚ ਆਈਆਂ ਆਰੀਆ ਭਾਸ਼ਾਵਾਂ ਸੰਸਕ੍ਰਿਤ, ਅਰਬੀ, ਫ਼ਾਰਸੀ, ਤੁਰਕੀ ਅਤੇ ਅੰਗਰੇਜ਼ੀ ਦੀ ਬਹੁਤ ਸਾਰੀ ਨਾਂਵ ਸ਼ਬਦਾਵਲੀ ਗ੍ਰਹਿਣ ਕੀਤੀ ਹੈ। ਸਮੇਂ ਦੇ ਫੇਰ ਨਾਲ ਜਿੱਥੇ ਪੰਜਾਬੀ ਦੀ ਕੁਝ ਸ਼ਬਦਾਵਲੀ ਪੰਜਾਬੀ ਉਚਾਰਨ ਵਿੱਚੋਂ ਮਨਫ਼ੀ ਹੋਈ ਹੈ ਉੱਥੇ ਦੂਜੀਆਂ ਭਾਸ਼ਾਵਾਂ ਦੇ ਪ੍ਰਭਾਵ ਅਧੀਨ ਆਈ ਸ਼ਬਦਾਵਲੀ ਪੰਜਾਬੀ ਦਾ ਅੰਗ ਵੀ ਬਣੀ ਹੈ। ਭਾਸ਼ਾ ਪਰਿਵਰਤਨਸ਼ੀਲ ਵਰਤਾਰਾ ਹੋਣ ਕਾਰਨ ਜੋ ਸ਼ਬਦਾਵਲੀ ਮੱਧਕਾਲ ਦੀਆਂ ਲਿਖਤਾਂ ਦਾ ਅੰਗ ਸੀ, ਉਹ ਅਜੋਕੀ ਪੰਜਾਬੀ ਵਿੱਚੋਂ ਮਨਫ਼ੀ ਹੈ। ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਨਾਂਵ ਸ਼ਬਦਾਵਲੀ ਦਾ ਅਧਿਐਨ ਕਰੀਏ ਤਾਂ ਬਹੁਤ ਸਾਰੀ ਸ਼ਬਦਾਵਲੀ ਅਜੋਕੀ ਪੰਜਾਬੀ ਦਾ ਅੰਗ ਨਹੀਂ ਹੈ। ਜਿਵੇਂ ਗੁਰੂ ਗ੍ਰੰਥ ਸਾਹਿਬ ਵਿਚ ਆਈ ਦੂਜੀਆਂ ਭਾਸ਼ਾਵਾਂ ਦੀ ਨਾਂਵ ਸ਼ਬਦਾਵਲੀ :-

**ਅਰਬੀ ਦੀ ਨਾਂਵ ਸ਼ਬਦਾਵਲੀ-** ਉਜ਼ੂ, ਉਮਤਿ, ਉਮਰ, ਅਉਲਿ, ਅਉਰਤ, ਅਕਲ, ਅਮਲ, ਅਲਾ, ਆਸਕ, ਈਮਾਨ, ਸਈਆਦ, ਸਤਰੰਜ, ਸਫਰੀ, ਸਰੀਕ, ਸਾਦਕ, ਸਾਹਿਬ, ਸਾਬੂਨ, ਸਿਲਕ, ਹਲਾਲ, ਹਵਾਲਾ, ਹਿਕਮਤਿ, ਕਲਮ, ਕਾਜੀ, ਕੀਮਤਿ, ਕੁਦਰਤਿ, ਕੁਲਫ, ਖਸਮਾਨਾ, ਖਬਰਿ, ਗੁਸਲ, ਜਹਾਜ, ਜਿਨਸਿ, ਤਮਾਸਾ, ਫਕੀਰ, ਬਦਰਾ, ਮਉਤ, ਮਉਲਾਨਾ, ਮਹਲ, ਮਜਲਸਿ, ਮਲਕ, ਮੁਸਲਿਮ, ਮੁਲਾ, ਰਬਾਬ, ਲਾਇਤਬਾਰ ਆਦਿ।

**ਫ਼ਾਰਸੀ ਦੀ ਨਾਂਵ ਸ਼ਬਦਾਵਲੀ:-** ਉਸਤਾਦੁ, ਓਤਾਕੁ, ਅਸਨਾਈ, ਅਸਮਾਨਿ, ਅੰਦੇਸਰਾ, ਅਬਦਾਲੀ, ਅਬੀਨਿਆ, ਆਤਸੜੀ, ਆਦਮੀ, ਸਉਦਾਗਰੀ, ਸਜਾਇ, ਸਰਦ, ਸਾਹ, ਸਿਆਹੀ, ਸਾਬਾਸਿ, ਸਿਕਾਰ, ਸੇਰੁ, ਸਿਰਪਾਉ, ਹਿੰਦੁਸਤਾਨ, ਕਸੀਦਾ, ਕਰਗਾਹ, ਕਾਲਬੂਤ, ਖਾਕ, ਖਰ, ਖਰੀਦਿ, ਖੁਦਾਇ, ਖੂਨ, ਗਜ, ਗਰਦਨਿ, ਚਰਾਗੁ, ਚਾਮ, ਚੁਗਲ, ਜੰਗਾਲੀ, ਜਹਾਨ, ਜਨ, ਤਨ, ਤਾਰ, ਤੁਰਕੁ, ਦਰਵੇਸ,

** ਅਸਿਸਟੈਂਟ ਪ੍ਰੋਫ਼ੈਸਰ, ਖਾਲਸਾ ਕਾਲਜ, ਪਟਿਆਲਾ।*

ਦਾਨਾ, ਦਿਲਿ, ਦੀਵਾਨੁ, ਨਿਹਾਲੀ, ਨੀਸਾਨੁ, ਨੇਜਾ, ਪਦਰ, ਪਾ, ਪਾਤਿਸਾਹਾ, ਪੀਰ, ਫਰੇਸਤਾ, ਬੰਦ, ਬਾਗ, ਬਾਜੀਗਰੁ, ਮੁਰਗਾਈ ਆਦਿ।

ਸੰਸਕ੍ਰਿਤ ਦੀ ਨਾਂਵ ਸ਼ਬਦਾਵਲੀ- ਉਸਟ, ਉਗ੍ਰਸੇਨ, ਉਦਕ, ਉਦਰ, ਉਲਾਸ, ਅਸਵ, ਅਹਲਿਆ, ਅਕਾਸਿ, ਅਗਿਆਨ, ਅਜਾ, ਅਧਿਆਤਮ, ਅਨੂਪ, ਅਮਰ, ਆਸਰਮ, ਆਗਨਿ, ਅੰਡ, ਇਸਟ, ਸਹਿਜ, ਸਪਤ, ਸਮਾਹਰਾ,ਸਰੀਰ, ਸਿਮਰਣ, ਸਿਬਾਲੁ,ਸਿਵ, ਸੂਕਰ, ਸੂਰ, ਸੰਕਟ, ਸੰਗਤਿ, ਸੰਨਿਆਸ, ਹਸਤ, ਹਤਿਆ, ਕਸੁੰਭ, ਕਾਜਲ, ਕੁਸਮ, ਕੇਸਵ, ਖਨ, ਗਰਤ, ਗਨਿਕਾ, ਗਾਇਤ੍ਰੀ, ਗੰਗ, ਚਕ੍ਰ, ਚੰਦ, ਜਗਤ, ਜਸੋਦ, ਜਨਮ, ਜਮੁਨਾ, ਤਰਵਰੁ, ਤਾਪ, ਤੀਰਥ,ਦਮ, ਦਾਸ, ਦੁਰਜੋਧਨ, ਦੇਵ, ਧਨਾਸਰੀ, ਧੂਪ, ਨਟ, ਪਦਮ, ਪਾਨੀ ਆਦਿ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰਨਾਂ ਭਾਸ਼ਾਵਾਂ ਦੇ ਪ੍ਰਭਾਵ ਅਧੀਨ ਆਈ ਨਾਂਵ ਸ਼ਬਦਾਵਲੀ ਵਿੱਚੋਂ ਬਹੁਤ ਸਾਰੇ ਸ਼ਬਦ ਅਜੋਕੀ ਪੰਜਾਬੀ ਵਿਚ ਬੋਲਚਾਲ ਦਾ ਅੰਗ ਨਹੀਂ ਹਨ। ਸਮੇਂ ਦੇ ਪਰਿਵਰਤਨ ਨਾਲ ਪੰਜਾਬੀ ਵਿਚ ਅਰਬੀ, ਫ਼ਾਰਸੀ ਦੇ ਸ਼ਬਦਾਂ ਦੀ ਭਰਮਾਰ ਹੋਣ ਦੀ ਥਾਂ ਅੰਗਰੇਜ਼ੀ ਸ਼ਬਦਾਵਲੀ ਦਾ ਪ੍ਰਭਾਵ ਹੈ। ਸਿੱਟੇ ਵਜੋਂ ਉਪਰੋਕਤ ਵਿੱਚੋਂ ਬਹੁਤ ਸਾਰੇ ਸ਼ਬਦ ਪੰਜਾਬੀ ਭਾਸ਼ਾ ਦੀ ਸ਼ਬਦਾਵਲੀ ਵਿੱਚੋਂ ਅਲੋਪ ਹੋ ਚੁੱਕੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਨਾਂਵ ਸ਼ਬਦਾਵਲੀ ਦਾ ਅਧਿਐਨ ਕਰਦਿਆਂ ਦੇਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਣਤਰ ਵਿਚ ਇਕ ਪਾਸੇ ਪ੍ਰਾਚੀਨ ਭਾਰਤੀ ਆਰੀਆ ਭਾਸ਼ਾ ਸੰਸਕ੍ਰਿਤ ਦੀ ਸ਼ਬਦਾਵਲੀ ਸਮੋਈ ਹੋਈ ਹੈ ਤੇ ਦੂਜੇ ਪਾਸੇ ਵਿਦੇਸ਼ੀ ਭਾਸ਼ਾ ਅਰਬੀ, ਫ਼ਾਰਸੀ, ਤੁਰਕੀ ਦੀ ਸ਼ਬਦਾਵਲੀ ਗੁਰਬਾਣੀ ਦਾ ਅੰਗ ਹੈ ਭਾਵ ਜਿੱਥੇ ਗੁਰਬਾਣੀ ਵਿਚ ਦੇਸੀ ਭਾਸ਼ਾ ਦੀ ਸ਼ਬਦਾਵਲੀ ਦਾ ਭੰਡਾਰ ਮੌਜੂਦ ਹੈ ਉੱਥੇ ਉਸ ਸਮੇਂ ਉੱਤਰੀ ਭਾਰਤ ਦੀਆਂ ਭਾਸ਼ਾਵਾਂ ਦੀ ਖੇਤਰੀ ਸ਼ਬਦਾਵਲੀ ਅਤੇ ਵਿਦੇਸ਼ੀ ਸ਼ਬਦਾਵਲੀ ਵੀ ਸਮੋਈ ਹੋਈ ਹੈ ਜਿਸ ਕਾਰਨ ਅਜੋਕੇ ਸਮੇਂ ਦੀ ਪੰਜਾਬੀ ਸ਼ਬਦਾਵਲੀ ਅਤੇ ਗੁਰਬਾਣੀ ਦੀ ਸ਼ਬਦਾਵਲੀ ਵਿਚ ਭੇਦ ਨਜ਼ਰੀ ਪੈਂਦਾ ਹੈ। ਗੁਰਬਾਣੀ ਦੀ ਸੰਪੂਰਨ ਨਾਂਵ ਸ਼ਬਦਾਵਲੀ ਦੇ ਆਧਾਰ 'ਤੇ ਦੋ ਤਰ੍ਹਾਂ ਦੀ ਨਾਂਵ ਸ਼ਬਦਾਵਲੀ ਗੁਰਬਾਣੀ ਵਿੱਚੋਂ ਮਿਲਦੀ ਹੈ- ਰੂਪਾਂਤਰ ਰਹਿਤ ਅਤੇ ਰੂਪਾਂਤਰ ਸਹਿਤ। ਗੁਰਬਾਣੀ ਦੀ ਬਣਤਰ ਦਾ ਅੰਗ ਜਿਨ੍ਹਾਂ ਸ਼ਬਦਾਂ ਵਿਚ ਪਰਿਵਰਤਨ ਨਹੀਂ ਵਾਪਰਦਾ ਭਾਵ ਜੋ ਸ਼ਬਦ ਅਗੇਤਰ, ਪਿਛੇਤਰਾਂ ਦੇ ਜੁੜਨ ਤੋਂ ਬਾਅਦ ਆਪਣਾ ਰੂਪ ਨਹੀਂ ਵਟਾਉਂਦੇ ਉਨ੍ਹਾਂ ਨੂੰ ਰੂਪਾਂਤਰ ਰਹਿਤ ਨਾਂਵ ਕਿਹਾ ਜਾਂਦਾ ਹੈ। ਗੁਰਬਾਣੀ ਦੀ ਬਣਤਰ ਵਿਚ ਰੂਪਾਂਤਰ ਰਹਿਤ ਨਾਵਾਂ ਦੇ ਅੰਤਰਗਤ ਨਿੱਜੀ ਨਾਂਵ ਆਉਂਦੇ ਹਨ। ਜਿਵੇਂ ਕਬੀਰ, ਫਰੀਦਾ, ਨਾਨਕ, ਸਿਵ, ਪੁਰੀ, ਬ੍ਰਹਮ, ਇੰਦ੍ਰ ਪੁਰੀ ਆਦਿ। ਇਨ੍ਹਾਂ ਨਾਵਾਂ ਦੀ ਬਣਤਰ ਵਿਚ ਅਗੇਤਰ, ਪਿਛੇਤਰ ਨਹੀਂ ਜੁੜਦੇ ਜਾਂ ਪਿਛੇਤਰਾਂ ਦੇ ਜੁੜਨ ਤੋਂ ਬਾਅਦ ਇਨ੍ਹਾਂ ਸ਼ਬਦਾਂ ਦਾ ਰੂਪ ਨਹੀਂ ਬਦਲਦਾ।

ਜਿਨ੍ਹਾਂ ਸ਼ਬਦਾਂ ਦੀ ਬਣਤਰ ਵਿਚ ਅਗੇਤਰ, ਪਿਛੇਤਰ ਜਾਂ ਹੋਰ ਸ਼ਬਦਾਂ ਦੇ ਜੁੜਨ ਦੀ ਸਮਰੱਥਾ ਹੋਵੇ, ਉਨ੍ਹਾਂ ਨੂੰ ਰੂਪਾਂਤਰ ਸਹਿਤ ਨਾਂਵ ਕਿਹਾ ਜਾਂਦਾ ਹੈ। ਕਈ ਵਾਰ ਅਜਿਹੇ ਸ਼ਬਦ ਹੋਰਨਾਂ ਵਿਉਂਤਪਦ ਰੂਪਾਂ ਦੇ ਜੁੜਨ ਤੋਂ ਬਾਅਦ ਆਪਣਾ ਰੂਪ ਪ੍ਰਵਰਤਿਤ ਕਰ ਲੈਂਦੇ ਹਨ। ਗੁਰਬਾਣੀ ਦੀ ਬਣਤਰ ਵਿਚ ਅਜਿਹੇ ਬਹੁਤ ਸਾਰੇ ਨਾਂਵ ਸ਼ਬਦ ਮਿਲਦੇ ਹਨ ਜਿਨ੍ਹਾਂ ਦੇ ਰੂਪ ਵਿਚ ਪਰਿਵਰਤਨ ਵਾਪਰਦਾ ਹੈ।

ਰੂਪਾਂਤਰ ਸਹਿਤ ਨਾਂਵ ਸ਼ਬਦ ਰੂਪਾਂ ਦੇ ਅੰਤਰਗਤ ਧਾਤੂ ਜਾਂ ਮੂਲ ਸ਼ਬਦ ਦੇ ਨਾਲ ਅਗੇਤਰਾਂ ਜਾਂ ਪਿਛੇਤਰਾਂ ਦੇ ਜੁੜਨ ਤੋਂ ਬਾਅਦ ਪਰਿਵਰਤਨ ਵਾਪਰਦਾ ਹੈ। ਕਿਸੇ ਵੀ ਭਾਸ਼ਾ ਵਿਚ ਧਾਤੂ ਜਾਂ ਮੂਲ ਸ਼ਬਦਾਂ ਦੀ ਗਿਣਤੀ ਸੀਮਤ ਹੁੰਦੀ ਹੈ ਪਰ ਉਸ ਨਾਲ ਹੋਰਨਾਂ ਭਾਸ਼ਾਵਾਂ ਦੇ ਅਗੇਤਰ, ਪਿਛੇਤਰ ਜੁੜ ਕੇ ਸ਼ਬਦਾਂ ਦੀ ਤਦਾਦ ਵਿਚ ਵਾਧਾ ਕਰਦੇ ਹਨ।

### ੧. ਗੁਰਬਾਣੀ ਦੇ ਨਾਂਵ ਸ਼ਬਦਾਂ ਦੀ ਬਣਤਰ ਦੇ ਪੈਟਰਨ

ਗੁਰਬਾਣੀ ਵਿਚ ਆਏ ਨਾਂਵ ਸ਼ਬਦਾਂ ਦੀ ਬਣਤਰ ਦੇ ਪੈਟਰਨ ਧਾਤੂ +ਵਿਭਕਤੀਆਂ (ਅਗੇਤਰ, ਪਿਛੇਤਰ), ਸੰਧੀ ਅਤੇ ਸਮਾਸੀ ਸ਼ਬਦ ਬਣਦੇ ਹਨ ਜੋ ਇਸ ਤਰ੍ਹਾਂ ਹਨ:-

### ੧. ਮੂਲ ਸ਼ਬਦ + ਵਿਭਕਤੀਆਂ

ਗੁਰਬਾਣੀ ਦੀ ਭਾਸ਼ਾ ਸੰਯੋਗਾਤਮਕ ਭਾਸ਼ਾ ਹੈ, ਜਿਸ ਵਿਚ ਧਾਤੂ ਜਾਂ ਮੂਲ ਸ਼ਬਦਾਂ ਨਾਲ ਵਿਭਕਤੀਆਂ ਦੇ ਜੁੜਨ ਦੁਆਰਾ ਸ਼ਬਦ ਬਣੇ ਮਿਲਦੇ ਹਨ। ਪ੍ਰਾਚੀਨ ਭਾਰਤੀ ਭਾਸ਼ਾਵਾਂ ਸੰਯੋਗਾਤਮਕਤਾ ਦਾ ਗੁਣ ਰੱਖਦੀਆਂ ਸਨ ਜਿਸ ਕਾਰਨ ਮੱਧਕਾਲ ਦੀਆਂ ਲਿਖਤਾਂ ਖਾਸ ਕਰਕੇ ਗੁਰਬਾਣੀ ਵਿਚ ਸ਼ਬਦਾਂ ਨਾਲ ਵਿਭਕਤੀਆਂ (ਪਿਛੇਤਰੀ ਰੂਪ) ਜੁੜੇ ਮਿਲਦੇ ਹਨ। ਇਹ ਵਿਭਕਤੀਆਂ ਕੇਵਲ ਸ਼ਬਦਾਂ ਦੀ ਬਣਤਰ ਨੂੰ ਹੀ ਪ੍ਰਭਾਵਿਤ ਨਹੀਂ ਕਰਦੀਆਂ ਬਲਕਿ ਸ਼ਬਦਾਂ ਦੇ ਵਿਆਕਰਣਕ ਸਰੂਪ ਦੀ ਜਾਣਕਾਰੀ ਵੀ ਪ੍ਰਦਾਨ ਕਰਦੀਆਂ ਹਨ। ਅਜੋਕੇ ਦੌਰ ਵਿਚ ਇਨ੍ਹਾਂ ਵਿਭਕਤੀਆਂ ਦੀ ਥਾਂ ਸੰਬੰਧਕਾਂ ਤੋਂ ਕਾਰਕੀ ਪਿਛੇਤਰਾਂ ਦਾ ਕਾਰਜ ਲਿਆ ਜਾਂਦਾ ਹੈ।

ਗੁਰਬਾਣੀ ਵਿਚ ਸ਼ਬਦਾਂ ਦੀ ਰਚਨਾ ਮੂਲ ਸ਼ਬਦਾਂ ਜਾਂ ਧਾਤੂਆਂ ਨਾਲ ਵਿਭਕਤੀਆਂ ਦੇ ਜੁੜਨ ਦੇ ਸਿੱਟੇ ਵਜੋਂ ਹੋਈ ਮਿਲਦੀ ਹੈ। ਗੁਰਬਾਣੀ ਦੀ ਬਣਤਰ ਵਿਚ ਵਿਚਰਨ ਵਾਲੇ ਮੂਲ ਸ਼ਬਦਾਂ ਦੀ ਗਿਣਤੀ ਸੀਮਤ ਹੈ ਪਰ ਉਨ੍ਹਾਂ ਨਾਲ ਅਸੀਮ ਵਿਭਕਤੀਆਂ ਜਾਂ ਕਾਰਕੀ ਪਿਛੇਤਰ ਵਰਤੇ ਮਿਲਦੇ ਹਨ। ਜਿਵੇਂ:-

**ੳ.** ਉਕਤੇ, ਉਕਤਿ, ਉਦਕੁ

ਮੂਲ ਸ਼ਬਦ - ਉਕਤ

ਵਿਭਕਤੀਆਂ -ਏ, -ਇ, -ਉ

**ਅ.** ਉਮਰਾਉ, ਉਮਰਾਵ, ਉਮਰਾਵਹੁ

ਮੂਲ ਸ਼ਬਦ – ਉਮਰ
ਵਿਭਕਤੀਆਂ –ਆਊ, –ਆਵ, ਆਵਹੁ
(ੲ) ਅੰਬਰ, ਅੰਬਰਿ, ਅੰਬਰੁ, ਅੰਬਰਹੁ
ਮੂਲ ਸ਼ਬਦ –ਅੰਬਰ
ਵਿਭਕਤੀਆਂ –ਇ, –ਉ, ਹੁ
(ਸ) ਅਉਧ, ਅਉਧਹਿ, ਅਉਧੂ, ਅਉਧੂਤ, ਅਉਧੂਤੁ, ਅਉਧੂਤਾ, ਅਉਧੂਤੀ
ਮੂਲ ਸ਼ਬਦ – ਅਉਧ
ਵਿਭਕਤੀਆਂ –ਹਿ, –ਊ, –ਊਤ, –ਊਤੁ,–ਊਤਾ, ਊਤੀ
(ਹ) ਇੰਦ, ਇੰਦੁ, ਇੰਦ੍ਰ, ਇੰਦ੍ਰਿ, ਇੰਦ੍ਰਾ, ਇੰਦ੍ਰਾਸਣਿ, ਇੰਦ੍ਰਾਸਣਾ, ਇੰਦ੍ਰਾਦਿ, ਇੰਦ੍ਰਾਦਿਕ, ਇੰਦ੍ਰੈ, ਇੰਦ੍ਰ
ਮੂਲ ਸ਼ਬਦ – ਇੰਦ
ਵਿਭਕਤੀਆਂ – ਉ, –ਰ, –ਰਿ, –ਰਾ, –ਸਣਿ, –ਸਣਾ, –ਰਾਦਿ, –ਰਾਦਿਕ,–ਰੈ
(ਕ) ਸੰਤਹ, ਸੰਤਹੁ, ਸੰਤਹੋ, ਸੰਤਤ, ਸੰਤਤਿ, ਸੰਤਨ, ਸੰਤਨਿ, ਸੰਤਨਾ, ਸੰਤਾ, ਸੰਤਾਇ, ਸੰਤਾਈ, ਸੰਤਾਏ, ਸੰਤਾਹ, ਸੰਤਾਨੀ
ਮੂਲ ਸ਼ਬਦ – ਸੰਤ
ਵਿਭਕਤੀਆਂ –ਹ, ਹੁ, –ਹੋ, –ਤ, –ਤਿ, –ਨ, –ਨਿ, –ਨਾ, –ਆ, –ਆਇ, –ਆਈ, –ਆਏ, –ਆਹ, –ਆਨੀ
(ਖ) ਸਖੀ, ਸਖੀਅ, ਸਖੀਅ, ਸਖੀਆ, ਸਖੀਏ, ਸਖੀਹੋ, ਸਖੇ, ਸਖੈਨੀ
ਮੂਲ ਸ਼ਬਦ – ਸਖੀ
ਵਿਭਕਤੀਆਂ –ਅ, –ਆ, –ਏ, –ਹੋ, –ਏ, –ਐਨੀ
(ਗ) ਸਾਬੁਨਿ, ਸਾਬੁਨੁ, ਸਾਬੂਣੁ, ਸਾਬੂਣੈ
ਮੂਲ ਸ਼ਬਦ –ਸਾਬੂਨ
ਵਿਭਕਤੀਆਂ –ਇ, –ਉ, –ਉ, –ਐ
(ਘ) ਕੰਨ, ਕੰਨਿ, ਕੰਨੁ, ਕੰਨਹੁ, ਕੰਨ, ਕੰਨਾ, ਕੰਨਿ, ਕੰਨੀ, ਕੰਨੇ, ਕੰਨੈ, ਕੰਨੋ
ਮੂਲ ਸ਼ਬਦ –ਕੰਨ
ਵਿਭਕਤੀਆਂ –ਇ, –ਉ, –ਹੁ, –ਆ, –ਇ, –ਈ, –ਏ, –ਐ, –ਓ
(ਚ) ਖਜਾਨਾ, ਖਜਾਨਿਆ, ਖਜਾਨੇ, ਖਜਾਨੈ, ਖਜੀਨਾ
ਮੂਲ ਸ਼ਬਦ – ਖਜਾਨਾ
ਵਿਭਕਤੀਆਂ –ਇਆ, –ਏ, –ਐ
(ਛ) ਗੋਪਾਲ, ਗੋਪਾਲਿ, ਗੋਪਾਲੁ, ਗੋਪਾਲਹ, ਗੋਪਾਲਹਿ, ਗੋਪਾਲਾ, ਗੋਪਾਲੈ

ਮੂਲ ਸ਼ਬਦ -ਗੋਪਾਲ

ਵਿਭਕਤੀਆਂ - ਇ, -ਉ, -ਹ, -ਹਿ, -ਆ, -ਐ

(ਜ) ਚੰਦ, ਚੰਦਿ, ਚੰਦੁ, ਚੰਦਨ, ਚੰਦਨਿ, ਚੰਦਨੁ, ਚੰਦਨਹ, ਚੰਦਨਾ, ਚੰਦਨੈ, ਚੰਦਨੋ

ਮੂਲ ਸ਼ਬਦ - ਚੰਦ

ਵਿਭਕਤੀਆਂ -ਇ, -ਉ, -ਨ, -ਨਿ, -ਨੁ, -ਹ, -ਨਾ, -ਨੈ, ਨੋ

(ਝ) ਪੰਖੀ, ਪੰਖੀਅਲੋ, ਪੰਖੀਆ, ਪੰਖੀਆਂ, ਪੰਖੇਰੂ

ਮੂਲ ਸ਼ਬਦ -ਪੰਖੀ / ਪੰਖ

ਵਿਭਕਤੀਆਂ -ਈ, -ਈਅਲੋ, -ਈਆ, -ਈਆਂ, -ਏਰੂ

(ਟ) ਮਉਲਿ, ਮਉਲਾ, ਮਉਲਾਣਾ, ਮਉਲਾਨਾ, ਮਉਲੇ, ਮਉਲੈ, ਮਉਲੋ

ਮੂਲ ਸ਼ਬਦ -ਮਉਲ

-ਇ, -ਆ, -ਆਣਾ, -ਆਨਾ, -ਏ, -ਐ, -ਓ

(ਠ) ਵਣਜਾਰ, ਵਣਜਾਰਨੀ, ਵਣਜਾਰਾ, ਵਣਜਾਰਿਓ, ਵਣਜਾਰੇ, ਵਣਜਾਰੋ

ਮੂਲ ਸ਼ਬਦ -ਵਣਜਾਰ

-ਈ, -ਆ, -ਇਹੋ, -ਏ, -ਓ,

ਉਪਰੋਕਤ ਨਾਂਵ ਸ਼ਬਦਾਂ ਦੀ ਬਣਤਰ ਦੀ ਜੁੜਤ ਪ੍ਰਕਿਰਿਆ ਦੇਖਣ ਤੋਂ ਬਾਅਦ ਪਤਾ ਲੱਗਦਾ ਹੈ ਕਿ ਗੁਰਬਾਣੀ ਵਿਚ -ਆ, -ਇ, -ਈ, -ਏ, -ਓ, -ਐ, ਹ, ਹੁ, ਹਿ, ਆਨਾ, ਆਣਾ, ਨਿ, ਨੁ, ਨ, -ਆਇ, -ਆਈ, -ਆਏ, -ਆਹ, -ਆਨੀ ਆਦਿ ਪਿਛੇਤਰੀ ਰੂਪ ਮੂਲ ਸ਼ਬਦਾਂ ਨਾਲ ਜੁੜ ਕੇ ਨਾਂਵ ਸ਼ਬਦਾਵਲੀ ਦੀ ਰਚਨਾ ਕਰਦੇ ਹਨ। ਸ਼ਬਦਾਂ ਦੇ ਇਹ ਅੰਤਿਕ ਜਿੱਥੇ ਸ਼ਬਦਾਂ ਦੀ ਸ਼੍ਰੇਣੀ ਸੂਚਨਾ ਪ੍ਰਦਾਨ ਕਰਦੇ ਹਨ ਉੱਥੇ ਸ਼ਬਦਾਂ ਦੇ ਵਿਆਕਰਣਕ ਰੂਪ ਭਾਵ ਉਸ ਦੇ ਲਿੰਗ, ਵਚਨ ਅਤੇ ਕਾਰਕ ਬਾਰੇ ਵੀ ਜਾਣਕਾਰੀ ਪ੍ਰਦਾਨ ਕਰਦੇ ਹਨ। ਵਿਆਕਰਣਕ ਰੂਪਾਂ ਦੀ ਜਾਣਕਾਰੀ ਪ੍ਰਦਾਨ ਕਰਨ ਵਿਚ ਇਹ ਅੰਤਿਕ ਮਹੱਤਵਪੂਰਨ ਹਨ। ਜਿਵੇਂ:-

(ੳ) ਆ ਅੰਤਿਕ ਬਹੁਤੀਆਂ ਥਾਵਾਂ 'ਤੇ ਨਾਂਵ ਸ਼ਬਦਾਂ ਨੂੰ ਪ੍ਰਗਟਾਉਂਦਾ ਹੈ। ਇਹ ਇਕ ਵਚਨ, ਪੁਲਿੰਗ ਲਈ ਵਰਤਿਆ ਮਿਲਦਾ ਹੈ ਜਿਵੇਂ:-

ਵਣਜਾਰਾ, ਮਉਲਾਨਾ, ਗੋਪਾਲਾ, ਇੰਦ੍ਰਾ ਆਦਿ।

(ਅ) ਕਈ ਥਾਵਾਂ 'ਤੇ ਅੰਤਿਮ -ਆ ਨਾਵਾਂ ਨੂੰ ਬਹੁ ਵਚਨ ਰੂਪ ਵਿਚ ਵੀ ਪ੍ਰਗਟਾਉਂਦਾ ਹੈ। ਜਿਵੇਂ:-

ਚੰਦਾ, ਰਸਾ, ਪੁੰਨਾ, ਬੰਧਨਾ, ਦਾਸਾ

(ੲ) ਅੰਤਿਕ -ਈ ਬਹੁ ਵਚਨ ਅਤੇ ਪੁਲਿੰਗ ਲਈ ਵਰਤੀ ਜਾਂਦੀ ਹੈ

ਪੰਖੀ, ਵਣਜਾਰਈ (ਵਣਜਾਰਿਆ ਨੇ), ਕੰਨੀ (ਕੰਨਾਂ) ਆਦਿ।

(ਸ) ਇਸਤਰੀ ਲਿੰਗ ਨਾਵਾਂ ਦੇ ਅੰਤ ਵਿਚ ਬਹੁਤੀਆਂ ਥਾਵਾਂ 'ਤੇ -ਉ ਨਹੀਂ ਹੁੰਦਾ ਬਲਕਿ ਮੁਕਤਾ ਹੁੰਦਾ ਹੈ ਜਿਵੇਂ:-

ਸਾਰ, ਧੋਖ, ਆਸ, ਭੁਖ, ਕਲਮ, ਵਾਟ, ਵੇਲ ਆਦਿ।

(ਹ) ਇ ਅੰਤਿਕ ਰੂਪ ਵਿਚ ਇਸਤਰੀ ਲਿੰਗ ਨੂੰ ਪ੍ਰਗਟਾਉਂਦੀ ਹੈ ਜਿਵੇਂ ਭੰਡਾਰਣਿ, ਸੁੋਹਾਗਣਿ, ਪਰਦੇਸਨਿ, ਬੈਰਨਿ, ਮਾਲਿਨਿ, ਸਾਪਨਿ, ਸਉਕਨਿ, ਪਾਲਿ ਆਦਿ।

ਇਸ ਤਰ੍ਹਾਂ ਗੁਰਬਾਣੀ ਦੇ ਸ਼ਬਦਾਂ ਨਾਲ ਲੱਗੇ ਪਿਛੇਤਰੀ ਰੂਪ ਵਾਧੂ ਹੋਣ ਦੀ ਥਾਂ ਵਿਆਕਰਣਕ ਸਰੂਪ ਦੀ ਜਾਣਕਾਰੀ ਪ੍ਰਦਾਨ ਕਰਨ ਕਾਰਨ ਮਹੱਤਵਪੂਰਨ ਹਨ।

**੨.ਸਮਾਸੀ ਸ਼ਬਦ**

ਜਦੋਂ ਦੋ ਸ਼ਬਦ ਜਿਨ੍ਹਾਂ ਦਾ ਆਪਣਾ ਖ਼ੁਦ ਦਾ ਕੋਈ ਅਰਥ ਹੋਵੇ, ਆਪਸ ਵਿਚ ਜੁੜ ਜਾਣ ਤਾਂ ਸਮਾਸੀ ਸ਼ਬਦਾਂ ਦੀ ਰਚਨਾ ਹੁੰਦੀ ਹੈ। ਸ਼ੁਰੂ ਵਿਚ ਸਮਾਸੀ ਸ਼ਬਦਾਂ ਵਿਚ ਜੋੜਨੀ ਦਾ ਚਿੰਨ ਪਾਇਆ ਜਾਂਦਾ ਹੈ ਪਰ ਬਾਅਦ ਵਿਚ ਜੋੜਨੀ ਉਡ ਜਾਂਦੀ ਹੈ ਅਤੇ ਸ਼ਬਦ ਆਪਸ ਵਿਚ ਇਸ ਤਰ੍ਹਾਂ ਮਿਲ ਜਾਂਦਾ ਹੈ ਜੋ ਅਲੱਗ-ਅਲੱਗ ਸ਼ਬਦਾਂ ਦੇ ਰੂਪ ਵਿਚ ਦਿੱਸਣ ਦੀ ਥਾਂ ਇਕ ਹੀ ਸ਼ਬਦ ਲੱਗਦਾ ਹੈ। ਸਮਾਸੀ ਸ਼ਬਦ ਵਿਚ ਜੁੜੇ ਦੋ ਸ਼ਬਦ ਅਲੱਗ-ਅਲੱਗ ਸ਼ਬਦਾਂ ਦੀ ਜਾਣਕਾਰੀ ਦੇਣ ਦੀ ਥਾਂ ਬਿਲਕੁਲ ਵੱਖਰੇ ਅਰਥਾਂ ਵਾਲੇ ਰੂਪ ਦੀ ਜਾਣਕਾਰੀ ਪ੍ਰਦਾਨ ਕਰਦੇ ਹਨ। ਗੁਰਬਾਣੀ ਦੇ ਨਾਂਵ ਸ਼ਬਦਾਂ ਦੀ ਬਣਤਰ ਵਿਚ ਅਜਿਹੇ ਬਹੁਤ ਸਾਰੇ ਸ਼ਬਦ ਮਿਲਦੇ ਹਨ ਜੋ ਸਮਾਸੀ ਸ਼ਬਦਾਂ ਦੇ ਆਪਸ ਵਿਚ ਜੁੜਨ ਦੇ ਸਿੱਟੇ ਵਜੋਂ ਬਣੇ ਹਨ। ਆਪਸ ਵਿਚ ਜੁੜਨ ਤੋਂ ਬਾਅਦ ਇਹ ਵੱਖਰੇ ਤਰ੍ਹਾਂ ਦੇ ਅਰਥਾਂ ਨੂੰ ਸੰਚਾਰਦੇ ਹਨ। ਗੁਰਬਾਣੀ ਵਿਚ ਆਏ ਸਮਾਸੀ ਸ਼ਬਦ ਹਨ-

(ੳ) ਉਗ੍ਰ,ਉਗ੍ਰਸੈਣ, ਉਗ੍ਰਸੈਣਿ, ਉਗ੍ਰਸੈਨ,

ਉਗ੍ਰ +ਸੈਣ, ਉਗ੍ਰ+ਸੈਣਿ, ਉਗ੍ਰ +ਸੈਨ

(ਅ) ਇੰਦ੍ਰਾਸਣਿ, ਇੰਦ੍ਰਾਸਣਾ

ਇੰਦਰਾ +ਸਣਿ, ਇੰਦਰਾ +ਸਣਾ

(ੲ) ਸੰਤਸੰਗ, ਸੰਤਸਗਿ, ਸੰਤਸੰਗਤਿ, ਸੰਤਸੰਗ

ਸੰਤ +ਸੰਗ, ਸੰਤ+ ਸੰਗਿ, ਸੰਤ +ਸੰਗਤਿ, ਸੰਤ +ਸੰਗ

(ਸ) ਪਰਮੇਸਰ, ਪਰਮੇਸਰਿ, ਪਰਮੇਸਰੁ, ਪਰਮੇਸਰਾ, ਪਰਮੇਸਰੈ, ਪਰਮੇਸਰੋ, ਪਰਮੇਸੑਰ ਪਰਮੇਸੑਰਹ, ਪਰਮੇਸੁਰ,

ਪਰਮ+ਏਸਰ, ਪਰਮ+ਏਸਰਿ, ਪਰਮ+ਏਸਰਾ, ਪਰਮ+ਏਸਰੈ, ਪਰਮ+ਏਸਰੋ, ਪਰਮ+ਏਸੑਰ, ਪਰਮ+ਏਸੑਰਹ, ਪਰਮ+ਏਸੁਰ

(ਹ) ਦਸਤੰਗੀਰ, ਦਸਤਗੀਰੀ

ਦਸਤੰ+ਗੀਰ, ਦਸਤ+ਗੀਰੀ

(ਕ) ਮਿਹਰਾਮਤਿ

ਮਿਹਰ+ਮਤਿ

ਗੁਰਬਾਣੀ ਦੇ ਨਾਂਵ ਸ਼ਬਦਾਂ ਦੀ ਬਣਤਰ ਵਿਚ ਅਜਿਹੇ ਸਮਾਸੀ ਸ਼ਬਦ ਵੀ ਮਿਲਦੇ ਹਨ ਜੋ ਕਿਸੇ ਦੂਸਰੀ ਭਾਸ਼ਾ ਵਿੱਚੋਂ ਆਏ ਹਨ। ਗੁਰਬਾਣੀ ਦੀ ਬਣਤਰ ਵਿਚ ਕੁਝ ਸਮਾਸੀ ਸ਼ਬਦ ਦੋ ਅਲੱਗ-ਅਲੱਗ ਭਾਸ਼ਾਵਾਂ ਦੇ ਸ਼ਬਦਾਂ ਦੇ ਆਪਸ ਵਿਚ ਜੁੜਨ ਦੇ ਸਿੱਟੇ ਵਜੋਂ ਬਣੇ ਹਨ। ਫ਼ਾਰਸੀ ਭਾਸ਼ਾ ਦੇ ਬਹੁਤ ਸਾਰੇ ਸ਼ਬਦ ਗੁਰਬਾਣੀ ਦੀ ਬਣਤਰ ਦਾ ਅੰਗ ਹਨ। ਜਿਵੇਂ:-

ਹਿੰਦੁਸਤਾਨ (ਹਿੰਦ +ਸਤਾਨ) ਕਮਜਾਤ (ਕਮ+ਜਾਤ)

ਕਮਰਬੰਦ (ਕਮਰਬੰਦ) ਕਰਗਾਹ (ਕਾਰ +ਗਾਹ)

ਖੁਸਿਖਬਰੀ (ਖੁਸ਼ +ਖਬਰੀ) ਸਾਬਾਸਿ (ਸਾਦ+ਬਾਸ)

ਸਉਦਾਗਰ (ਸੌਦਾ+ਗਰ) ਸਰੰਜਾਮ(ਸਰ+ਅੰਜਾਮ)

ਕਾਰਕੁਨੀ (ਕਾਰ+ਕੁਨ) ਦਰਗਾਹ(ਦਰ+ਗਾਹ)

ਦਰਵਾਜਾ (ਦਰ+ਵਾਜ਼ਾ)

ਹੋਰਨਾਂ ਭਾਸ਼ਾਵਾਂ ਦੇ ਸਮਾਸੀ ਸ਼ਬਦਾਂ ਵਿਚ ਜਿੱਥੇ ਵਿਦੇਸ਼ੀ ਭਾਸ਼ਾ ਦੇ ਸਮਾਸ ਪੰਜਾਬੀ ਦਾ ਅੰਗ ਹਨ ਉੱਥੇ ਸੰਸਕ੍ਰਿਤ ਦੇ ਸਮਾਸੀ ਸ਼ਬਦ ਵੀ ਗੁਰਬਾਣੀ ਵਿਚ ਆਏ ਹਨ:-

ਉਗ੍ਰਸੇਨ (ਉਗ੍ਰ+ਸੇਨ) ਉਦਧਿ (ਉਦ+ਧਿ)

ਅੰਤਰਯਾਮੀ (ਅੰਤਰ+ਯਾਮੀ) ਪਾਰੰਗਤ (ਪਾਰ+ਗਮ)

ਧਨਾਸਰੀ (ਧਨ+ਸ੍ਰੀ) ਮੰਗਲਚਾਰ (ਮੰਗਲ+ਆਚਾਰ)

ਰਘੁਨਾਥ (ਰਘੁ+ਨਾਥ) ਅਸਟਪਦੀ (ਅਸ਼ਟ+ਪਦੀ)

**੩.ਸੰਧੀ**

ਜਦੋਂ ਦੋ ਅਲੱਗ-ਅਲੱਗ ਭਾਸ਼ਾਵਾਂ ਦੇ ਸ਼ਬਦ ਆਪਸ ਵਿਚ ਜੁੜਦੇ ਹਨ ਤਾਂ ਸੰਧੀ ਬਣਦੀ ਹੈ। ਸੰਧੀ ਵਿਚ ਸ਼ਾਮਲ ਦੋਵੇਂ ਸ਼ਬਦ ਅਰਥ ਪੂਰਨ ਹੁੰਦੇ ਹਨ। ਜਿਵੇਂ 'ਹਿੰਦੂ' ਹਿੰਦੀ ਦਾ ਸ਼ਬਦ ਤੇ 'ਸਤਾਨ' ਫ਼ਾਰਸੀ ਦਾ ਸ਼ਬਦ ਹੈ। 'ਸਤਾਨ' ਦਾ ਅਰਥ ਫ਼ਾਰਸੀ ਵਿਚ ਸਥਾਨ ਹੈ। ਦੋ ਅਲੱਗ-ਅਲੱਗ ਭਾਸ਼ਾਵਾਂ ਦੇ ਆਪਸ ਵਿਚ ਜੁੜਨ ਨਾਲ ਸੰਧੀ ਦੀ ਰਚਨਾ ਹੁੰਦੀ ਹੈ। ਗੁਰਬਾਣੀ ਦੀ ਭਾਸ਼ਾਈ ਬਣਤਰ ਵਿਚ ਦੂਜੀਆਂ ਭਾਸ਼ਾਵਾਂ ਦੇ ਪ੍ਰਭਾਵ ਅਧੀਨ ਰਚੇ ਅਜਿਹੇ ਸ਼ਬਦ ਹਨ-

ਹਿੰਦ+ਸਤਾਨ (ਹਿੰਦੁਸਤਾਨ) ਕਮਜਾਤਿ (ਕਮ+ਜ਼ਾਤ)

ਕਮਤਰੀਨ (ਕਮ+ਤਰੀਨ) ਕਮਰਬੰਦ (ਕਮਰ+ਬੰਦ)

ਤਬਲਬਾਜ (ਤਬਲ (ਅਰਬੀ) +ਬਾਜ਼(ਫਾਰਸੀ))

ਤਰਕਸ (ਤੀਰ+ਕਸ਼) ਤੇਗਬੰਦ (ਤੇਗ+ਬੰਦ)

ਦਰਦਵੰਦ (ਦਰਦ+ਵੰਦ) ਜਮਕਾਲ(ਜਮ+ਕਾਲ)

**੪.ਸੰਯੁਕਤ ਅਤੇ ਮਿਸ਼ਰਤ**

ਜਿਨ੍ਹਾਂ ਸ਼ਬਦਾਂ ਦੀ ਬਣਤਰ ਵਿਚ ਦੋ ਰੂਪਾਂਸ਼ ਆਪਸ ਵਿਚ ਮਿਲ ਕੇ ਇਕ ਸ਼ਬਦ ਦੀ ਰਚਨਾ ਕਰਦੇ ਹਨ, ਉਨ੍ਹਾਂ ਨੂੰ ਸੰਯੁਕਤ ਸ਼ਬਦ ਕਿਹਾ ਜਾਂਦਾ ਹੈ। ਇਹ ਦੋਵੇਂ ਰੂਪਾਂਸ ਮੁਕਤ ਰੂਪ ਵਿਚ ਵਿਚਰਨ ਦੇ ਸਮਰੱਥ ਹੁੰਦੇ ਹਨ:-

ਤਸਕਰ, ਤਸਕਰੁ, ਤਸਕਰਹ, ਤਸਕਰੁ

ਤਸ +ਕਰ, ਤਸ +ਕਰਹ

ਦਰਬਾਰ, ਦਰਬਾਰਿ, ਦਰਬਾਰੁ, ਦਰਬਾਰਨ, ਦਰਬਾਰਾ, ਦਰਬਾਰੀ, ਦਰਬਾਰੇ

ਦਰ +ਬਾਰ, ਦਰ+ਬਾਰਿ, ਦਰ+ਬਾਰੁ, ਦਰ+ਬਾਰਨ, ਦਰ+ਬਾਰਾ, ਦਰ+ਬਾਰੀ, ਦਰ+ਬਾਰੇ

ਸੰਯੁਕਤ ਸ਼ਬਦਾਂ ਵਿਚ ਵਿਚਰਨ ਵਾਲੇ ਦੋਵੇਂ ਸ਼ਬਦ ਕਿਸੇ ਨਾ ਕਿਸੇ ਅਰਥ ਨੂੰ ਸੰਚਾਰਦੇ ਹਨ। ਗੁਰਬਾਣੀ ਵਿਚ ਵਿਚਰਦੇ ਹੋਰ ਸੰਯੁਕਤ ਸ਼ਬਦ ਹਨ:-

ਖਿਜਮਤਦਾਰ (ਖਿਦਮਤ+ਗਾਰ) ਆਬਾਦਾਨੁ(ਆਬਾ+ਦਾਨ)

ਹੁਸੀਆਰ(ਹੋਸ਼+ਯਾਰ) ਗੁਨਾਹਗਾਰ( ਗੁਨਾਹ+ਗਾਰ)

ਦਿਲਾਵਰ (ਦਿਲ+ਆਵਰ) ਪਹਿਲਵਾਨੜਾ (ਪਹਿਲ+ਵਾਨ)

ਪਰਵਦਗਾਰ (ਪਰਵਦ+ਗਾਰ) ਪਾਤਸਾਹ(ਪਾਤ+ਸ਼ਾਹ)

ਮਿਹਰਵਾਨੁ (ਮਿਹਰ+ਵਾਨ)

ਜੋ ਸ਼ਬਦ ਨਾਂਵ ਦੇ ਰੂਪ ਵਿਚ ਵਿਚਰਨ, ਜਿਨ੍ਹਾਂ ਦੀ ਬਣਤਰ ਵਿਚ ਦੋ ਰੂਪਾਂਸ਼ ਹੋਣ। ਇਨ੍ਹਾਂ ਵਿੱਚੋਂ ਇਕ ਰੂਪਾਂਸ਼ ਮੁਕਤ ਰੂਪ ਵਿਚ ਤੇ ਦੂਜਾ ਬੰਧੇਜੀ ਰੂਪ ਵਿਚ ਵਿਚਰੇ ਉਨ੍ਹਾਂ ਨੂੰ ਮਿਸ਼ਰਤ ਨਾਂਵ ਕਿਹਾ ਜਾਂਦਾ ਹੈ ਜਿਵੇਂ:-

ਵਸਗਤਿ (ਵਸ+ਗਤਿ) ਲਿਪਤ (ਲਿਪ +ਤ)

ਸੁਲਤਾਨ (ਸਲਤ+ਆਨ) ਹਲਾਲ (ਹਲ+ਆਲ)

ਕੁਦਰਤੀ (ਕਰਦ+ਤੀ) ਕੁਰਬਾਨ (ਕੁਰਬ+ਆਨ)

ਖਸਮਾਨਾ (ਖਸਮ+ਆਨਾ) ਕਮੀਨੀ (ਕਮ+ਈਨੀ)

ਕਰਦਨ (ਕਰ +ਦਨ) ਕੁਸਤਨੀ (ਕੁਸਤ+ਨੀ)

ਖੁਸੀ (ਖੁਸ਼+ਈ)

**੫.ਦੁਹਰੁਕਤੀ**

ਭਾਸ਼ਾ ਇਕ ਪਰਿਵਰਤਨਸ਼ੀਲ ਵਰਤਾਰਾ ਹੋਣ ਕਾਰਨ, ਪਰਿਵਰਤਨ ਦਾ ਸਭ ਤੋਂ ਜ਼ਿਆਦਾ ਪ੍ਰਭਾਵ ਸ਼ਬਦ 'ਤੇ ਪੈਂਦਾ ਹੈ। ਨਵੇਂ ਪਦਾਰਥਾਂ ਅਤੇ ਸੰਕਲਪਾਂ ਦੇ ਆਉਣ ਨਾਲ ਨਵੇਂ ਸ਼ਬਦ ਵੀ ਭਾਸ਼ਾ ਦਾ ਅੰਗ ਬਣ ਜਾਂਦੇ ਹਨ। ਸ਼ਬਦਾਂ ਦੀ ਸਿਰਜਨਾ ਦੀ ਇਸ ਵਿਧੀ ਨੂੰ ਦੁਹਰੁਕਤੀ ਕਿਹਾ ਜਾਂਦਾ ਹੈ। ਦੁਹਰੁਕਤੀ ਕਿਸੇ ਇਕ ਸ਼ਬਦ ਦੀ ਵੀ

ਹੋ ਸਕਦੀ ਹੈ ਅਤੇ ਕਿਸੇ ਇਕ ਅੰਸ਼ ਦੀ ਵੀ ਹੋ ਸਕਦੀ ਹੈ। "ਪੰਜਾਬੀ ਅਤੇ ਹੋਰ ਆਰੀਆ ਭਾਸ਼ਾਵਾਂ ਵਿਚ ਦੁਹਰੁਕਤੀ ਦਾ ਲੱਛਣ ਮੁੰਡਾ ਭਾਸ਼ਾਵਾਂ ਦੀ ਦੇਣ ਮੰਨਿਆ ਜਾਂਦਾ ਹੈ"।

ਗੁਰਬਾਣੀ ਦੀ ਭਾਸ਼ਾ ਦੀ ਬਣਤਰ ਵਿਚ ਦੁਹਰੁਕਤੀ ਦਾ ਲੱਛਣ ਪਾਇਆ ਜਾਂਦਾ ਹੈ। ਗੁਰਬਾਣੀ ਵਿਚ ਨਾਂਵ ਸ਼ਬਦਾਂ ਦੇ ਅੰਤਰਗਤ ਕਈ ਥਾਂ ਦੋ ਸਮਾਨ ਸ਼ਬਦਾਂ ਦਾ ਦੁਹਰਾਓ ਮਿਲਦਾ ਹੈ ਜਿਸ ਨੂੰ ਨਿਰੋਲ ਦੁਹਰੁਕਤੀ ਕਿਹਾ ਜਾਂਦਾ ਹੈ। ਇਸ ਵਿਚ ਦੋ ਸਮਾਨਰਥੀ ਸ਼ਬਦਾਂ ਦਾ ਦੁਹਰਾਓ ਪਾਇਆ ਜਾਂਦਾ ਹੈ। ਜਿਵੇਂ- ਪੁਰਜਾ-ਪੁਰਜਾ, ਘਰੀ-ਘਰੀ, ਜੋ-ਜੋ, ਹਰਿ ਹਰਿ ਆਦਿ ਸ਼ਬਦਾਂ ਵਿਚ ਨਿਰੋਲ ਪੂਰਨ ਦੁਹਰੁਕਤੀ ਪਾਈ ਜਾਂਦੀ ਹੈ। ਪ੍ਰਮੁੱਖ ਰੂਪ ਵਿਚ ਇਹ ਦੁਹਰੁਕਤੀ ਬਹੁਤਾਤ ਦੀ ਸੂਚਨਾ ਪ੍ਰਦਾਨ ਕਰਦੀ ਹੈ। ਇਸ ਵਿਚ ਨਾਂਵ ਅਤੇ ਪੜਨਾਂਵ ਨੂੰ ਬਹੁਵਚਨੀ ਰੂਪ ਵਿਚ ਵੀ ਪੇਸ਼ ਕੀਤਾ ਜਾਂਦਾ ਹੈ।

ਦੂਜੀ ਕਿਸਮ ਦੀ ਦੁਹਰੁਕਤੀ ਅਰਥ ਮੁਖ ਦੁਹਰੁਕਤੀ ਮੰਨੀ ਜਾਂਦੀ ਹੈ। ਇਸ ਵਿਚ ਸ਼ਬਦਾਂ ਦੀ ਥਾਂ ਅਰਥ ਦੁਹਰਾਏ ਜਾਂਦੇ ਹਨ। ਅਰਥਮੁਖੀ ਦੁਹਰਾਓ ਵਿਚ ਸਮਾਨਾਰਥੀ ਸ਼ਬਦ, ਵਿਰੋਧਾਰਥੀ ਅਤੇ ਵਰਗਾਰਥੀ ਦੁਹਰੁਕਤੀ ਸ਼ਾਮਿਲ ਹੈ। ਉਹ ਸ਼ਬਦ ਜੋ ਦੇਖਣ ਨੂੰ ਅਲੱਗ-ਅਲੱਗ ਭਾਸਦੇ ਹਨ ਪਰ ਉਨ੍ਹਾਂ ਦਾ ਅਰਥ ਇਕ ਸਮਾਨ ਹੁੰਦਾ ਹੈ, ਉਨ੍ਹਾਂ ਨੂੰ ਸਮਾਨਰਥੀ ਦੁਹਰਾਓ ਕਹਿੰਦੇ ਹਨ। ਜਿਵੇਂ ਗੁਰਬਾਣੀ ਵਿਚ ਸਮਾਨਾਰਥੀ ਦੁਹਰੁਕਤੀ ਵਾਲੇ ਸ਼ਬਦ ਮੋਤੀ ਮਾਣਕ, ਮਾਰਗ ਪੰਥ, ਜੀਅ ਜੰਤ ਆਦਿ ਹਨ।

ਵਿਰੋਧਾਰਥੀ ਦੁਹਰੁਕਤੀ ਵਿਚ ਇਕ ਦੂਜੇ ਦੇ ਵਿਰੋਧੀ ਸ਼ਬਦ ਵਿਚਰਦੇ ਹਨ। ਗੁਰਬਾਣੀ ਵਿਚ ਵਿਰੋਧਾਰਥੀ ਦੁਹਰੁਕਤੀ ਵਾਲੇ ਨਾਂਵ ਸ਼ਬਦ:-ਹਲਤ ਪਲਤ, ਦੇਵ ਦਾਨਵ, ਮਾਤ ਪਿਤਾ ਹਨ। ਵਰਗਾਰਥੀ ਸ਼ਬਦ ਉਹ ਹਨ ਜਿਨ੍ਹਾਂ ਦੇ ਅਰਥ ਇੱਕੋ ਵਰਗ ਨਾਲ ਸੰਬੰਧਿਤ ਹਨ ਭਾਵੇਂ ਉਨ੍ਹਾਂ ਸ਼ਬਦਾਂ ਨਾਲ ਸਬੰਧਿਤ ਵਸਤਾਂ ਵੱਖ-ਵੱਖ ਕਿਸਮ ਦੀਆਂ ਹਨ। ਦੂਜੇ ਸ਼ਬਦਾਂ ਵਿਚ ਧੁਨੀਆਂ ਜਾਂ ਅਰਥੀਮਾਂ ਦੀ ਸਾਂਝ ਵਾਲੇ ਸ਼ਬਦ ਵਰਗਾਰਥੀ ਹਨ। ਗੁਰਬਾਣੀ ਦੇ ਵਰਗਾਰਥੀ ਸ਼ਬਦ ਅੰਨ ਧੰਨ, ਪਾਰਬ੍ਰਹਮ ਪਰਮੇਸਰੁ, ਮਨ ਤਨੁ, ਕਰਮ ਧਰਮ ਹਨ। ਇਸ ਤਰ੍ਹਾਂ ਬਹੁਤ ਸਾਰੇ ਸ਼ਬਦ ਦੁਹਰੁਕਤੀ ਦੀ ਪ੍ਰਕਿਰਿਆ ਅਧੀਨ ਹੋਂਦ ਵਿਚ ਆਉਂਦੇ ਹਨ।

***ਪੁਸਤਕ ਸੂਚੀ***

*੧. ਡਾ. ਬਲਦੇਵ ਸਿੰਘ (ਚੀਮਾ), ਸ੍ਰੀ ਗੁਰੂ ਗ੍ਰੰਥ ਸਾਹਿਬ ਜੁਗਤ ਅਤੇ ਪਾਸਾਰ, ਪੰਜਾਬੀ ਭਾਸ਼ਾ ਅਕਾਦਮੀ ੨੦੦੮*

*੨. ਪ੍ਰੋ. ਸਾਹਿਬ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਰਾਜ ਪਬਲਿਸ਼ਰਜ਼, ਜਲੰਧਰ*

**ਬਾਕੀ ਸਫਾ ੬੬ 'ਤੇ**

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਛੰਦ-ਪ੍ਰਬੰਧ : ਸੰਖੇਪ ਅਧਿਐਨ

*-ਬੀਬੀ ਇੰਦਰਜੀਤ ਕੌਰ**

ਭਾਰਤੀ ਕਾਵਿ ਸ਼ਾਸਤਰ ਵਿਚ ਛੰਦਾਂ ਨੂੰ ਅਹਿਮ ਸਥਾਨ ਹਾਸਲ ਹੈ। ਪ੍ਰਾਚੀਨ ਕਾਲ ਵਿਚ ਛੰਦਾਂ ਨੂੰ ਕਾਵਿ ਦਾ ਪ੍ਰਾਣ-ਤੱਤ ਮੰਨਿਆ ਜਾਂਦਾ ਸੀ ਅਤੇ ਕੁਝ ਸਮਾਂ ਪਹਿਲਾ ਤਕ ਵੀ ਛੰਦ-ਰਹਿਤ ਕਵਿਤਾ ਨੂੰ ਕਵਿਤਾ ਹੀ ਨਹੀਂ ਮੰਨਿਆ ਜਾਂਦਾ ਸੀ। ਛੰਦ-ਬੰਦ ਰਚਨਾ ਨੂੰ ਯਾਦ ਰੱਖਣਾ ਸਹਿਜ ਹੁੰਦਾ ਹੈ, ਇਸੇ ਲਈ ਭਾਰਤ ਵਿਚ ਮੌਖਿਕ ਸਾਹਿਤ ਦੀ ਬੜੀ ਅਮੀਰ ਪਰੰਪਰਾ ਹੈ। ਇਤਿਹਾਸ ਦੇ ਜਟਿਲ ਤੇ ਗੰਭੀਰ ਵਿਸ਼ੇ ਜ਼ਿਆਦਾਤਰ ਛੰਦ-ਬੱਧ ਰੂਪ ਵਿਚ ਹੀ ਮਿਲਦੇ ਹਨ। ਛੰਦ-ਸ਼ਾਸਤਰ ਦੀ ਉੱਤਮਤਾ ਸਬੰਧੀ ਸਾਨੂੰ ਕੁਝ ਵੀ ਕਹਿਣ ਦੀ ਲੋੜ ਨਹੀਂ, ਆਦਿ ਕਾਲ ਤੋਂ ਹੀ ਇਸ ਦੀ ਮਹਿਮਾ ਚੱਲੀ ਆਈ ਹੈ। ਵੈਦਿਕ ਰਿਸ਼ੀਆਂ ਨੇ ਇਸ ਨੂੰ ਵੇਦਾਂਗ ਮੰਨਿਆ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਸਰੂਪ ਗੁਰੂ ਸਾਹਿਬਾਨ ਨੇ ਸ਼ਾਂਤ ਅਤੇ ਬੀਰ ਰਸ ਆਦਿ ਰਸ ਭਰੀ ਅਕਾਲੀ ਬਾਣੀ ਛੰਦਾਂ ਵਿਚ ਹੀ ਰਚੀ ਹੈ।

ਪਿੰਗਲ ਸ਼ਾਸਤਰ 'ਤੇ ਆਧਾਰਿਤ ਅਨੇਕਾਂ ਕਵੀਆਂ ਨੇ ਅਨੰਤ ਛੰਦ ਗ੍ਰੰਥ ਲਿਖੇ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ, ਭਾਈ ਸੰਤੋਖ ਸਿੰਘ ਜੀ ਅਤੇ ਹੋਰ ਬਹੁਤ ਸਾਰੇ ਸਿੱਖਾਂ ਦੇ ਰਚੇ ਕਾਵਯਗ੍ਰੰਥਾਂ ਦੇ ਅਨੇਕ ਛੰਦ ਇਨ੍ਹਾਂ ਪੁਸਤਕਾਂ ਵਿਚ ਨਹੀਂ ਪਾਏ ਜਾਂਦੇ। ਇਸ ਲੇਖ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਛੰਦ-ਪ੍ਰਬੰਧ, ਛੰਦ-ਰੂਪ ਆਦਿ ਦਾ ਸੰਖੇਪ ਅਧਿਐਨ ਕਰਨ ਦੀ ਮੁੱਢਲੀ ਜਿਹੀ ਕੋਸ਼ਿਸ਼ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਮੱਧਕਾਲ ਦੀ ਦੀਰਘਕਾਰੀ ਰਚਨਾ ਹੈ, ਇਸ ਵਿਚ ਗੁਰੂ ਸਾਹਿਬਾਨ, ਸੰਤਾਂ, ਭਗਤਾਂ, ਆਦਿ ਦੀ ਬਾਣੀ ਸ਼ਾਮਲ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ਾਲ ਛੰਦ-ਪ੍ਰਬੰਧ ਨੂੰ ਨਿਮਨ ਨੁਕਤਿਆਂ ਵਿਚ ਵੰਡ ਕੇ ਵਿਚਾਰਿਆ ਜਾ ਰਿਹਾ ਹੈ।

***੧. ਬਾਣੀ ਅਤੇ ਕਾਵਿ-ਛੰਦ :*** ਬਾਣੀ ਬਾਣੀਕਾਰਾਂ ਦੀ ਦਰਸ਼ਨ-ਮੂਲਕ ਰਚਨਾ ਹੈ ਅਤੇ ਇਸ ਦੀ ਪੇਸ਼ਕਾਰੀ ਦੋ ਮੁੱਖ ਬੰਦਿਸ਼ਾਂ ਰਾਗ ਅਤੇ ਛੰਦ ਦੇ ਮਾਧਿਅਮ ਰਾਹੀਂ ਹੋਈ ਹੈ। ਰਾਗ ਬੰਦਿਸ਼ ਅਧੀਨ ਸਾਰੀ ਰਾਗ-ਬੱਧ ਬਾਣੀ ਆਉਂਦੀ ਹੈ ਅਤੇ ਛੰਦ ਬੰਦਿਸ਼ ਦੇ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੀਰਲਾ ਭਾਗ ਆਉਂਦਾ ਹੈ। ਇਸ ਭਾਗ ਵਿਚ ਸਲੋਕ ਸਹਸਕ੍ਰਿਤੀ ਮਹਲਾ ੧ ਅਤੇ ੫, ਗਾਥਾ ਮਹਲਾ ੫, ਫੁਨਹੇ ਮਹਲਾ ੫, ਸਲੋਕ ਭਗਤ ਕਬੀਰ ਜੀ ਤੇ ਸਲੋਕ ਸ਼ੇਖ ਫਰੀਦ ਜੀ, ਸਵਯੇ ਆਦਿ ਬਾਣੀ ਅੰਕਿਤ ਹੈ।

***#੨੨, ਨਿਊ ਮੋਤੀ ਬਾਗ ਕਲੋਨੀ, ਪਟਿਆਲਾ, ਮੋ: ੯੮੮੮੩੦੦੬੯੧***

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਵਿਚ ਛੰਦਾਂ ਦੀ ਵਰਤੋਂ ਹੋਈ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੀਰਲਾ ਭਾਗ ਰਾਗ-ਬੰਦਿਸ਼ ਤੋਂ ਮੁਕਤ ਹੋ ਕੇ ਨਿਰਾ ਕਾਵਿ-ਛੰਦਾਂ ਰਾਹੀਂ ਹੀ ਸਾਡੇ ਸਾਹਮਣੇ ਰੂਪਮਾਨ ਹੋਇਆ ਹੈ। 'ਛੰਦ' ਮੁੱਖ-ਧੁਨੀ ਦੀ ਨਿਯਮਤ ਰਚਨਾ ਹੈ, ਇਸ ਨੂੰ ਬੈਖਾਰੀ ਧੁਨੀ ਸਮੂਹ ਕਿਹਾ ਜਾਂਦਾ ਹੈ। ਇਹ ਤੱਤ ਸਰਬ ਪ੍ਰਵਾਨਿਤ ਹੈ ਕਿ ਸ੍ਰਿਸਟਾ ਜਿਤਨਾ ਮਹਾਨ ਹੋਵੇਗਾ ਰਚਨਾ ਉਤਨੀ ਹੀ ਮਹਿਮਾਮਈ ਹੋਵੇਗੀ। ਇਹ ਸੰਕਲਪ ਚਿਰ ਕਾਲ ਤੋਂ ਹੀ ਚਲਦਾ ਆ ਰਿਹਾ ਹੈ ਕਿ ਛੰਦ ਦਾ ਰਚਨਹਾਰ ਹੀ ਕਵੀ-ਪਦ ਨੂੰ ਪ੍ਰਾਪਤ ਕਰਦਾ ਹੈ ਪਰ ਬਾਣੀਕਾਰ ਤਾਂ ਕਵੀਪਦ ਤੋਂ ਕਿਤੇ ਉੱਚੇ ਹਨ। ਸ਼ਾਇਦ ਇਹੀ ਕਾਰਨ ਹੈ ਕਿ ਉਨ੍ਹਾਂ ਦੀ ਬਾਣੀ ਨਿਰੋਲ ਛੰਦਾਂ ਦੀ ਕੈਦ ਨਾ ਹੋ ਕੇ ਰਾਗਯੁਕਤ ਹੋ ਗਈ ਹੈ।

***੨. ਬਾਣੀ ਅਤੇ ਸੰਗੀਤ-ਛੰਦ :*** ਕਾਵਿ-ਸ਼ਾਸਤਰੀਆਂ ਨੇ ਕਾਵਿ ਨੂੰ ਦੋ ਭਾਗਾਂ ਵਿਚ ਵੰਡਿਆ ਹੈ, ਇਕ ਉਹ ਜੋ ਗਾਇਆ ਜਾ ਸਕੇ ਅਤੇ ਦੂਜਾ ਉਹ ਜਿਸ ਦਾ ਉਚਾਰਨ ਕੀਤਾ ਜਾ ਸਕੇ। ਸਪੱਸ਼ਟ ਹੈ ਕਿ ਗਾਈ ਜਾਣ ਵਾਲੀ ਰਚਨਾ ਜ਼ਿਆਦਾ ਮਧੁਰ ਹੋਵੇਗੀ ਪਰ ਉਚਾਰੀ ਜਾਣ ਵਾਲੀ ਰਚਨਾ ਦੀ ਮਿਠਾਸ ਛੰਦ ਦੇ ਯੋਗ ਨਾਲ ਹੀ ਹੁੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਗੁਰਬਾਣੀ ਆਪਣੀ ਰੂਪ-ਜੁਗਤ ਵਿਚ ਰਾਗ ਬੰਦਿਸ਼ ਦੀ ਅਨੁਸਾਰੀ ਰਹੀ ਹੈ।

ਗੁਰੂ ਸਾਹਿਬਾਨ ਅਨੰਦ-ਸੰਚਾਰ ਦੀਆਂ ਜੁਗਤਾਂ ਤੋਂ ਭਲੀ-ਭਾਤ ਜਾਣੂ ਸਨ, ਇਸੇ ਲਈ ਹੀ ਉਨ੍ਹਾਂ ਨੇ ਜਿੱਥੇ ਰਾਗ-ਸੰਕੇਤ ਰਚਨਾ ਦੇ ਅਰੰਭ ਵਿਚ ਦਿੱਤਾ ਹੈ, ਉੱਥੇ ਨਾਲ ਹੀ ਪਦਾ ਅਤੇ ਤੁਕ-ਸੰਕੇਤ ਵੀ ਦਿੱਤਾ ਹੈ। ਪਦਾ-ਸੰਕੇਤ ਦਾ ਸੰਬੰਧ ਕਾਵਿ-ਛੰਦ ਨਾਲ ਹੈ, ਇਸੇ ਲਈ ਹੀ ਕਾਵਿ-ਛੰਦ ਦੀ ਸਪੱਸ਼ਟਤਾ ਲਈ ਰਾਗ ਬੰਦਿਸ਼ ਵਾਲੀ ਬਾਣੀ ਉੱਪਰ ਤੁਕ-ਸੰਕੇਤ ਦਿੱਤੇ ਹਨ ਪਰ ਰਾਗ ਬੰਦਿਸ਼ ਤੋਂ ਮੁਕਤ ਬਾਣੀ ਉੱਪਰ ਤੁਕ-ਸੰਕੇਤ ਅਲੋਪ ਹਨ। ਇੱਥੇ ਇਕ ਗੱਲ ਧਿਆਨ ਦੇਣ ਯੋਗ ਹੈ ਕਿ ਗੁਰਬਾਣੀ ਦਾ 'ਗਾਇਨ' ਰਾਗ ਦੇ ਸਹਾਰੇ ਹੋ ਸਕਦਾ ਹੈ ਅਤੇ 'ਉਚਾਰਨ' ਛੰਦ-ਚਾਲ ਨੂੰ ਧਿਆਨ ਵਿਚ ਰੱਖ ਕੇ।

***੩. ਬਾਣੀ ਅਤੇ ਛੰਦ-ਸਰੂਪ :*** ਵੈਦਿਕ ਕਾਲ ਵਿਚ ਛੰਦ, ਸਤੋਤ੍ਰ ਦੇ ਅਰਥਾਂ ਵਿਚ ਵਰਤਿਆ ਜਾਂਦਾ ਸੀ। ਨਾਟ ਸ਼ਾਸਤ੍ਰ ਵਿਚ ਭਰਤਮੁਨੀ ਨੇ ਛੰਦ ਦੇ ਦੋ ਪ੍ਰਕਾਰੀ ਅਰਥ ਕੀਤੇ ਹਨ ਪਹਿਲਾ, ਛੰਦ ਇਕ ਵਿਸ਼ੇਸ਼ ਵੰਰਣ-ਕ੍ਰਮ ਨਾਲ ਸੰਬੰਧ ਰੱਖਦਾ ਹੈ ਅਤੇ ਦੂਸਰਾ, ਛੰਦ ਇਕ ਵਿਸ਼ੇਸ਼ ਤਾਲ ਦਾ ਧਾਰਣੀ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੰਦ ਨੂੰ ਇਸ ਰੂਪ ਵਿਚ ਗ੍ਰਹਿਣ ਕੀਤਾ ਗਿਆ ਹੈ ਇਹ ਵਧੇਰੇ ਧਿਆਨ ਦੇਣ ਯੋਗ ਹੈ। ਇਹ ਤੱਥ ਸਰਵ-ਪ੍ਰਵਾਨਿਤ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਿੱਧੀ-ਸਾਦੀ, ਸਰਲ ਬੋਲੀ ਵਿਚ ਰਚੀ ਗਈ ਹੈ। ਮੋਟੇ ਤੌਰ 'ਤੇ ਵਿਦਵਾਨਾਂ ਨੇ ਇਸ ਨੂੰ ਸਾਧੂਕੜੀ ਭਾਸ਼ਾ ਦਾ ਨਾਮ ਦਿੱਤਾ ਹੈ।

---

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਵਰਣਿਕ' ਅਤੇ ਮਾਤ੍ਰਿਕ ਦੋਹਾਂ ਤਰ੍ਹਾਂ ਦੇ ਛੰਦਾਂ ਦਾ ਉਪਯੋਗ ਹੋਇਆ ਹੈ ਪਰ ਵਧੇਰੇ ਵਰਤੋਂ ਮਾਤ੍ਰਿਕ ਛੰਦਾਂ ਦੀ ਹੀ ਹੋਈ ਹੈ। ਛੰਦ ਆਚਾਰਯਾਂ ਨੇ ਵਰਣ ਅਤੇ ਮਾਤਰਾ ਦੇ ਆਧਾਰ 'ਤੇ ਇਨ੍ਹਾਂ ਦੇ ਅੱਗੋਂ ਤਿੰਨ-ਤਿੰਨ ਉਪਭੇਦ ਮੰਨੇ ਹਨ :- ਸਮ: ਸਮ-ਵਰਣਿਕ ਅਤੇ ਸਮ-ਮਾਤ੍ਰਿਕ ਛੰਦ, ਅਰਧ-ਸਮ: ਅਰਧ ਮਾਤ੍ਰਿਕ ਅਤੇ ਅਰਧ ਵਰਣਿਕ ਛੰਦ, ਵਿਸ਼ਮ : ਵਿਸ਼ਮ ਮਾਤ੍ਰਿਕ ਅਤੇ ਵਿਸ਼ਮ ਵਰਣਿਕ। ਇਸ ਤੋਂ ਇਲਾਵਾ 'ਮਾਤ੍ਰਿਕ ਦੰਡਕ' ਅਤੇ 'ਵਰਣਿਕ ਦੰਡਕ' ਦੋ ਪ੍ਰਕਾਰ ਦੇ ਛੰਦ ਵੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਵੀ ਕਿਸਮ ਦਾ ਨਕਾਰਣ ਨਹੀਂ ਹੋਇਆ, ਸਗੋਂ ਸਭ ਤਰ੍ਹਾਂ ਦੇ ਛੰਦਾਂ ਦੀ ਵਰਤੋਂ ਗੁਰਬਾਣੀ ਸਾਹਿਤ ਵਿਚ ਹੋਈ ਹੈ।

***੪. ਬਾਣੀ ਤੇ ਛੰਦ-ਵਿਧਾਨ :*** ਕਿਸੇ ਵੀ ਛੰਦ ਦਾ ਆਧਾਰ 'ਵਰਣ' ਅਤੇ ਮਾਤ੍ਰਾਵਾਂ ਹੁੰਦੀਆਂ ਹਨ। ਛੰਦ ਦਾ ਆਪਣਾ ਬੁਨਿਆਦੀ ਨੇਮ ਹੈ, ਛੰਦ ਦਾ ਸ਼ੁਧ ਪਾਠ ਲਿਖਤ ਅਨੁਸਾਰ ਨਹੀਂ, ਸਗੋਂ ਉਸ ਦੇ ਉਚਾਰਨ ਅਨੁਸਾਰ ਹੁੰਦਾ ਹੈ। ਛੰਦ ਵਿਸ਼ੇਸ਼ ਦੇ ਪਾਠ ਦੀ ਸ਼ੁਧਤਾ ਨੂੰ ਧਿਆਨ ਵਿਚ ਰੱਖਦੇ ਹੋਏ ਕਦੀ 'ਲਘੂ' ਕਦੀ 'ਗੁਰੂ' ਉਚਾਰਨ ਕਰਨਾ ਪੈਂਦਾ ਹੈ। ਛੰਦ-ਚਰਣ ਦਾ ਦੂਸਰਾ ਨਾਮ 'ਤੁਕ' ਹੈ, ਜਿਸ ਦੇ ਅਧੀਨ ਪੰਕਤੀ ਵਿਚ ਆਇਆ ਠਹਿਰਾਉ 'ਯਤੀ' ਅਤੇ 'ਵਿਸ਼ਰਾਮ' ਕਰ ਕੇ ਜਾਣਿਆ ਜਾਂਦਾ ਹੈ। ਯਤੀ ਦੀ ਚਾਲ ਤੋਂ ਹੀ ਛੰਦ-ਚਾਲ ਦਾ ਪਤਾ ਲੱਗਦਾ ਹੈ।

ਗੁਰਬਾਣੀ ਦੀ ਮੁੱਖ ਬੰਦਿਸ਼ ਰਾਗ ਹੋਣ ਕਰਕੇ ਕਈ ਵਾਰ ਲੈਅ ਅਤੇ ਤਾਲ ਅਨੁਸਾਰ 'ਪਲੁਤ' ਲਗਾਏ ਜਾਂਦੇ ਹਨ। ਪਲੁਤ ਦਾ ਅਰਥ ਹੈ ਇੱਕ ਮਾਤਰਾ ਨੂੰ ਵਧਾ ਕੇ ਤਿੰਨ ਮਾਤਰਾ ਤਕ ਗਿਣਨਾ। ਵਿਆਕਰਣ ਅਨੁਸਾਰ ਪਲੁਤ ਦੀਆਂ ਤਿੰਨ ਅਤੇ ਸੰਗੀਤ ਅਨੁਸਾਰ ਪਲੁਤ ਦੀਆਂ ਪੰਜ ਤਕ ਮਾਤਰਾਵਾਂ ਹੋ ਸਕਦੀਆਂ ਹਨ।

ਛੰਦ-ਵ੍ਰਿਧਾਨ ਅਨੁਸਾਰ ਛੰਦ-ਤੋਲ ਨੂੰ ਪੂਰਾ ਕਰਨ ਲਈ 'ਇਜ਼ਾਫਤ' ਦੀ ਵਰਤੋਂ ਕੀਤੀ ਜਾਂਦੀ ਹੈ। ਇਜ਼ਾਫਤ ਦਾ ਅਰਥ ਹੈ ਉਹ ਮਾਤਰਾ ਜੋ ਸਿਹਾਰੀ ਅਤੇ ਲਾਂ ਦੇ ਦਰਮਿਆਨ ਹੁੰਦੀ ਹੈ। ਇਸ ਨੇਮ ਦੀ ਵਰਤੋਂ ਪਦਿਆਂ ਅਤੇ ਛੰਦਾਂ ਵਿਚ ਵਿਆਪਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਰੋਕਤ ਤੋਂ ਇਲਾਵਾ ਰਹਾਉ ਵਾਲੀ ਤੁਕ ਨੂੰ ਆਪਣੇ ਛੰਦ ਵਿਸ਼ੇਸ਼ ਤੋਂ ਵੱਖਰਾ ਮੰਨਿਆ ਜਾਂਦਾ ਹੈ।

***੫. ਬਾਣੀ ਵਿਚ ਛੰਦ-ਵਰਤੋਂ :*** ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਦਿਆਂ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁੱਖ ਸਿਰਲੇਖ ਰਾਗ-ਸੰਕੇਤਕ ਹਨ ਅਤੇ ਉਪ-ਸਿਰਲੇਖ ਨੂੰ ਕਾਵਿ-ਰੂਪ ਦੇ ਅਰਥਾਂ ਵਿਚ ਵਰਤਿਆ ਗਿਆ ਹੈ, ਕਾਵਿ-ਛੰਦ ਦੇ ਅਰਥਾਂ ਵਿਚ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਅਜਿਹੇ ਸਿਰਲੇਖ ਵੀ ਹਨ ਜੋ ਕਾਵਿ-ਛੰਦ ਹੋਣ ਦਾ ਭੁਲੇਖਾ ਪਾਉਂਦੇ ਹਨ ਜਿਵੇਂ ਸਲੋਕ, ਪਉੜੀ, ਛੰਤ, ਅਸਟਪਦੀ, ਸੋਹਿਲਾ ਆਦਿ ਪਰ ਵਿਚਾਰ ਕਰਨ 'ਤੇ ਇਹ ਭੁਲੇਖਾ

ਦੂਰ ਹੋ ਜਾਂਦਾ ਹੈ।

ਸਲੋਕ ਨੂੰ ਦੋਹਰੇ ਦਾ ਪ੍ਰਯਾਇ ਮੰਨਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਲੋਕਾਂ ਨੂੰ ਜੇ ਇਸ ਦ੍ਰਿਸ਼ਟੀ ਤੋਂ ਵਾਚਿਆ ਜਾਏ ਤਾਂ ਇਹ ਦੋਹਰਾ-ਚਾਲ ਉੱਪਰ ਪੂਰੇ ਨਹੀਂ ਉਤਰਦੇ। ਇਸੇ ਤਰ੍ਹਾਂ ਪਉੜੀ ਸਿਰਲੇਖ ਦੇ ਅੰਤਰਗਤ ਵੀ ਹੋਰ ਕਈ ਛੰਦਾਂ ਦੀ ਵਰਤੋਂ ਕੀਤੀ ਗਈ ਹੈ। ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪ ਸਿਰਲੇਖ ਜੋ ਛੰਦ ਵਿਸ਼ੇਸ਼ ਦੇ ਸੰਕੇਤਕ ਹੋ ਸਕਦੇ ਹਨ ਉਨ੍ਹਾਂ ਦੇ ਅੰਤਰਗਤ ਵੀ ਹੋਰ ਅਨੇਕਾਂ ਛੰਦਾਂ ਦੀ ਰਚਨਾ ਹੋਈ ਹੈ। ਇਸ ਤੋਂ ਹੀ ਤੱਥ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਲੋਕ, ਪਉੜੀ, ਛੰਤ, ਅਸਟਪਦੀ, ਸੋਹਿਲਾ ਅਤੇ ਵਾਰ ਆਦਿ ਨੂੰ ਕਾਵਿ-ਰੂਪ ਦੇ ਅਰਥਾਂ ਵਿਚ ਗ੍ਰਹਿਣ ਕੀਤਾ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁੱਖ ਸਿਰਲੇਖ ਦੇ ਨਾਲ ਹੀ ਕਾਵਿ-ਰੂਪ ਅਤੇ ਤੁਕ-ਸੰਕੇਤ ਵੀ ਦਿੱਤੇ ਗਏ ਹਨ, ਜਿਵੇਂ ਸੋਰਠਿ ਮਹਲਾ ੫ ਚਉਪਦੇ, ਚਉਤੁਕੇ ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੁਕ ਅਤੇ ਚਰਣ ਪ੍ਰਯਾਇ ਦੇ ਰੂਪ ਵਿਚ ਵਰਤੇ ਮਿਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜੇ ਧਿਆਨ ਨਾਲ ਵਾਚੀਏ ਤਾਂ ਹਰ ਰਾਗ ਵਿਚ ਪਹਿਲਾਂ ਪਦਿਆਂ, ਫਿਰ ਅਸਟਪਦੀਆਂ, ਫਿਰ ਛੰਤ, ਫਿਰ ਰਚਨਾ ਆਦਿ ਨੂੰ ਦਰਜ ਕੀਤਾ ਗਿਆ ਹੈ। ਜਿਸ ਨਾਲ ਰਚਨਾ ਲੰਮੀ ਅਤੇ ਛੋਟੀ ਹੋ ਸਕਦੀ ਹੈ। ਸੰਖੇਪ ਵਿਚ ਪਦਿਆਂ ਨੂੰ ਮੁਕਤਕ ਕਾਵਿ ਦੇ ਅੰਤਰਗਤ ਰੱਖਿਆ ਜਾ ਸਕਦਾ ਹੈ। ਇਨ੍ਹਾਂ ਪਦਿਆਂ ਦੇ ਉਪ ਸਿਰਲੇਖ ਨਾਲ ਭਾਵੇਂ ਇਕ ਪਦਾ, ਦੁਪਦਾ, ਤ੍ਰਿਪਦਾ, ਚਉਪਦਾ ਆਦਿ ਸੰਕੇਤ ਦਿਤਾ ਗਿਆ ਹੈ ਪਰ ਇੱਕ ਪਦ ਦੇ ਇੱਕ ਬੰਦ ਲਈ ਤੁਕ-ਸੰਖਿਆ ਨਿਯਮਿਤ ਨਹੀਂ, ਇਸ ਦੀ ਗਿਣਤੀ ਬਾਣੀਕਾਰ ਦੀ ਮਰਜੀ ਅਨੁਸਾਰ ਹੋ ਸਕਦੀ ਹੈ।

ਕੁੱਲ ਮਿਲਾ ਕੇ ਬਾਣੀਕਾਰ ਪਦਾ-ਰੂਪ ਵਿਚ ਕਿਸੇ ਬੰਧਨ ਨੂੰ ਸਵੀਕਾਰ ਨਹੀਂ ਕਰਦੇ। ਉਂਝ ਇਨ੍ਹਾਂ ਪਦਿਆਂ ਵਿਚ ਦੋਹਰਾ, ਘਨਕਲਾ, ਲਲਤਪਦ, ਛਵਿ, ਚੌਪਈ ਆਦਿ ਦੀ ਵਰਤੋਂ ਵਿਸ਼ੇਸ਼ ਕਰ ਕੇ ਹੋਈ ਹੈ। ਇਸ ਤੋਂ ਇਲਾਵਾ, ਗਉੜੀ ਰਾਗ ਦੇ ਪਦਿਆਂ ਵਿਚ ਉਲਾਸ, ਚੌਪਈ, ਸਰਸੀ ਅਤੇ ਸਵੈਯਾ ਛੰਦ ਦੀ ਵਰਤੋਂ ਹੋਈ ਹੈ। ਆਸਾ ਰਾਗ ਵਿਚ ਸੁਗੀਤਾ, ਉਲਾਸ, ਉਪਮਾਨ, ਅੰਮ੍ਰਿਤਘਟ, ਪਉੜੀ, ਚੌਪਈ ਅਤੇ ਅਨੰਤਤੁਕਾ, ਬਿਲਾਵਲ ਵਿਚ ਰਧਿਕਾ ਆਦਿ ਦਾ ਉਪਯੋਗ ਹੋਇਆ ਹੈ।

ਉੱਪਰ ਸੰਕੇਤਕ ਛੰਦ ਦਾ ਸੰਬੰਧ ਕਿਸੇ ਇੱਕ ਰਾਗ ਨਾਲ ਨਹੀਂ ਸਗੋਂ ਇਨ੍ਹਾਂ ਦੀ ਵਰਤੋਂ ਅਨੇਕਾਂ ਵਾਰ ਵੱਖ-ਵੱਖ ਰਾਗਾਂ ਵਿਚ ਹੋਈ ਹੈ ਅਤੇ ਨਾਲ ਹੀ ਇਨ੍ਹਾਂ ਛੰਦਾਂ ਦਾ ਸੰਬੰਧ ਕਿਸੇ ਇਕ ਕਾਵਿ-ਰੂਪ ਨਾਲ ਨਹੀਂ, ਇਨ੍ਹਾਂ ਦੀ ਵਰਤੋਂ ਅਸਟਪਦੀਆਂ, ਛੰਤਾਂ, ਵਾਰਾਂ ਆਦਿ ਵਿਚ ਵੀ ਹੋਈ ਹੈ। ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਅਜਿਹੇ ਰਾਗ ਹਨ ਜਿਨ੍ਹਾਂ ਵਿਚ ਇਕ ਹੀ ਛੰਦ ਦੀ ਵਰਤੋਂ ਕੀਤੀ ਗਈ ਹੈ। ਦੂਸਰੀ ਤਰ੍ਹਾਂ ਦੇ ਉਹ ਹਨ ਜਿਨ੍ਹਾਂ ਵਿਚ ਛੰਦਾਂ ਦੀ ਭਿੰਨਤਾ ਰੂਪਮਾਨ ਹੈ ਅਤੇ ਤੀਜੀ ਤਰ੍ਹਾਂ ਦੇ

ਉਹ ਰਾਗ ਹਨ ਜਿਨ੍ਹਾਂ ਵਿਚ ਉਨ੍ਹਾਂ ਛੰਦਾਂ ਦੀ ਵਰਤੋਂ ਹੋਈ ਹੈ ਜੋ ਇੱਕ ਤੋਂ ਵਧੇਰੇ ਰਾਗਾਂ ਵਿਚ ਵਰਤੇ ਗਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੰਦਾਂ ਦਾ ਅਥਾਹ ਸਮੁੰਦਰ ਬਿਰਾਜਮਾਨ ਹੈ। ਇੱਕ ਤੋਂ ਵਧੀਕ ਛੰਦਾਂ ਦੀ ਵਰਤੋਂ ਇੱਕ ਹੀ ਪਦੇ ਵਿਚ ਆਮ ਦੇਖੀ ਜਾ ਸਕਦੀ ਹੈ। ਛੰਦ ਦੇ ਅਨੇਕਾਂ ਭੇਦ ਹਨ ਜਿਵੇਂ ਮਾਤ੍ਰਾ, ਵਰਣ, ਯਤੀ, ਚਰਣ, ਆਦਿ। ਇਨ੍ਹਾਂ ਸਭ ਦਾ ਗਿਆਤਾ ਹੋ ਕੇ ਹੀ ਬਾਣੀ ਦਾ ਸਹੀ ਛੰਦ-ਵਿਵੇਚਨ ਕੀਤਾ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਛੰਦ ਵਿਧਾਨ ਪਿੰਗਲ-ਸ਼ਾਸਤਰ ਤੋਂ ਜਿਆਦਾ ਸੰਗੀਤ-ਸ਼ਾਸਤਰ ਨਾਲ ਸੰਬੰਧਿਤ ਹੈ। ਧਿਆਨ ਦੇਣ ਯੋਗ ਹੈ ਕਿ ਛੰਦ ਪ੍ਰਬੰਧ ਮਾਤਰਾ ਪ੍ਰਬੰਧ ਤੋਂ ਲੈਅ ਪ੍ਰਬੰਧ ਦਾ ਅਨੁਸਾਰੀ ਹੈ। ਇਸੇ ਛੰਦ ਵਿਸ਼ੇਸ਼ ਨੂੰ ਕਿਸੇ ਖਾਸ ਕਾਵਿ-ਰੂਪ ਨਾਲ ਨਹੀਂ ਬੰਨਿਆ ਜਾ ਸਕਦਾ। ਗੁਰਬਾਣੀ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਲੈਆਤਮਕਤਾ ਹੈ। ਸਹਿਜੇ ਹੀ ਕਿਹਾ ਜਾ ਸਕਦਾਂ ਹੈ ਕਿ ਗੁਰੂ ਸਾਹਿਬਾਨ ਦਾ ਛੰਦ-ਕੌਸ਼ਲ, ਉਨ੍ਹਾਂ ਦੀ ਕਮਾਲ ਦੀ ਕਾਰੀਗਰੀ ਦਾ ਉੱਤਮ ਨਮੂਨਾ ਸਾਡੇ ਸਨਮੁਖ ਪੇਸ਼ ਕਰਦਾ ਹੈ। ਛੰਦ-ਸ਼ਾਸਤਰ ਦੇ ਗਿਆਨ ਅਤੇ ਛੰਦ-ਵਿਧਾਨ ਦੀ ਸਹੀ ਵਰਤੋਂ ਨੇ ਪੇਸ਼ਕਾਰੀ ਦੇ ਪੱਖੋਂ ਬਾਣੀ ਨੂੰ ਮਹੱਤਵਪੂਰਨ ਤਾਂ ਬਣਾਇਆ ਹੀ ਹੈ, ਸਗੋਂ ਬਾਣੀ ਨੂੰ ਵੰਨ-ਸੁਵੰਨਤਾ ਅਤੇ ਪ੍ਰਪੱਕਤਾ ਵੀ ਪ੍ਰਦਾਨ ਕੀਤੀ ਹੈ।

***ਸਹਾਇਕ ਪੁਸਤਕਾਂ :***


*੧. ਭਾਈ ਕਾਨ੍ਹ ਸਿੰਘ ਨਾਭਾ, ਗੁਰਸ਼ਬਦਾਲੰਕਾਰ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੨੦੦੧.*

*੨. ਭਾਈ ਕਾਨ੍ਹ ਸਿੰਘ ਨਾਭਾ, ਗੁਰੁਛੰਦ ਦਿਵਾਕਰ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੯੧.*

*੩. ਡਾ. ਅੰਮ੍ਰਿਤਪਾਲ ਕੌਰ, ਗੁਰਬਾਣੀ: ਸੰਚਾਰ ਵਿਗਿਆਨ, ਸਪਤ-ਸਿੰਧੂ ਪਬਲੀਕੇਸ਼ਨਜ਼, ਨਵੀਂ ਦਿੱਲੀ, ੧੯੯੫.*

*੪. ਡਾ. ਅੰਮ੍ਰਿਤਪਾਲ ਕੌਰ, ਸ਼ਬਦ ਸੰਚਾਰ: ਗੁਰਬਾਣੀ ਅਧਿਐਨ ਦੇ ਪਰਿਪੇਖ ਵਿਚ, ਰਵੀ ਸਾਹਿਤ ਪ੍ਰਕਾਸ਼ਨ, ਸ੍ਰੀ ਅੰਮ੍ਰਿਤਸਰ, ੨੦੦੩.*

*੫. ਡਾ. ਦੀਵਾਨ ਸਿੰਘ, ਗੁਰਬਾਣੀ ਚਿੰਤਨ, ਵਾਰਿਸ ਸ਼ਾਹ ਫਾਉਂਡੇਸ਼ਨ, ਸ੍ਰੀ ਅੰਮ੍ਰਿਤਸਰ, ੧੯੯੨.*

*੬. ਡਾ. ਮਹਿੰਦਰ ਕੌਰ (ਗਿੱਲ), ਬਾਣੀ ਵਿਵੇਚਨ, ਆਰਸੀ ਪਬਲੀਸ਼ਰਜ਼, ਦਿੱਲੀ, ੧੯੯੫.*

*੭. ਡਾ. ਮਹਿੰਦਰ ਕੌਰ (ਗਿੱਲ), ਬਾਣੀ ਚਿੰਤਨ, ਰਬੀ ਪ੍ਰਕਾਸ਼ਨ, ੧੯੭੭.*

*੮. ਡਾ. ਮਹਿੰਦਰ ਕੌਰ (ਗਿੱਲ), ਬਾਣੀ ਵਿਧਾਨ, ਨੈਸ਼ਨਲ ਬੁਕ ਸ਼ਾਪ ਦਿੱਲੀ, ੧੯੯੪.*

*੯. ਡਾ. ਜਾਗੀਰ ਸਿੰਘ, ਕਾਵਿ ਅਤੇ ਸੰਗੀਤ: ਗੁਰਬਾਣੀ ਪਰਿਪੇਖ, ਪੰਜਾਬੀ ਪਬਲੀਕੇਸ਼ਨ, ਪਟਿਆਲਾ, ੨੦੦੪.*

੧੦. ਡਾ. ਹਰਕੀਰਤ ਸਿੰਘ, ਗੁਰਬਾਣੀ ਦੀ ਭਾਸ਼ਾ ਅਤੇ ਵਿਆਕਰਣ: ਗੁਰਬਾਣੀ ਦਾ ਭਾਸ਼ਾਈ ਵਿਆਕਰਨਿਕ ਅਧਿਐਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੭.

# ਗੁਰਬਾਣੀ ਵਿਚ 'ਕੋਹਲੂ' ਦੁਆਰਾ ਮਿਲਦੇ ਉਪਦੇਸ਼

*-ਸ. ਕਰਮ ਸਿੰਘ**

ਇਕ ਦਿਨ ਮੈਂ ਆਪਣੇ ਬੇਟੇ ਅਤੇ ਉਸ ਦੇ ਦੋਸਤਾਂ ਨੂੰ ਕੋਹਲੂ ਦੀ ਬਣਤਰ ਅਤੇ ਇਸ ਦੀ ਕਾਰਜਵਿਧੀ ਬਾਰੇ ਸਮਝਾ ਰਿਹਾ ਸੀ। ਉਨ੍ਹਾਂ ਨੂੰ ਮੈਂ ਦੱਸਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਅਜਿਹੇ ਅਨਮੋਲ ਬਚਨ ਸੁਸ਼ੋਭਿਤ ਹਨ ਜਿਨ੍ਹਾਂ ਵਿਚ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੁਆਰਾ ਗੁਰਬਾਣੀ ਅੰਦਰ ਸ਼ਬਦ ਕੋਹਲੂ ਅਤੇ ਇਸ ਯੰਤਰ ਨਾਲ ਸੰਬੰਧਿਤ ਕਈ ਸ਼ਬਦ ਜਿਵੇਂ ਤੇਲੀ, ਬਲਦ, ਘਾਣੀ, ਸਰਸੋਂ, ਤੇਲ, ਖਲ ਅਤੇ ਖੰਨਲੀ ਆਦਿ ਦੀ ਵਰਤੋਂ ਕੀਤੀ ਗਈ ਹੈ। ਮੈਂ ਉਨ੍ਹਾਂ ਨੂੰ ਇਹ ਦੱਸਣਾ ਵੀ ਉੱਚਿਤ ਸਮਝਿਆ ਕਿ ਇਨ੍ਹਾਂ ਸ਼ਬਦਾਂ ਬਾਰੇ ਜਾਣਕਾਰੀ ਦੇਣ ਸਮੇਂ ਗੁਰਬਾਣੀ ਦੇ ਜਿਹੜੇ ਅਰਥਾਂ ਦਾ ਹਵਾਲਾ ਦਿਆਂਗਾ ਉਹ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਅਨੁਸਾਰ ਹਨ, ਜਿਸ ਦੇ ਟੀਕਾਕਾਰ ਪ੍ਰੋ. ਸਾਹਿਬ ਸਿੰਘ ਹਨ। ਉਨ੍ਹਾਂ ਨੂੰ ਮੈਂ ਜੋ ਸਮਝਾਇਆ ਉਹ ਨਿਮਨ ਪ੍ਰਕਾਰ ਸੀ:-

ਕੋਹਲੂ ਉਹ ਯੰਤਰ ਹੈ ਜਿਸ ਨਾਲ ਸਰ੍ਹੋਂ ਅਤੇ ਤਿਲ ਆਦਿ ਦੇ ਬੀਜਾਂ ਵਿੱਚੋਂ ਤੇਲ ਕੱਢਿਆ ਜਾਂਦਾ ਹੈ। ਵਰਤਮਾਨ ਸਮੇਂ ਕੋਹਲੂ, ਜੋ ਲੋਹੇ ਦਾ ਬਣਿਆ ਹੁੰਦਾ ਹੈ, ਬਿਜਲੀ ਦੀ ਮੋਟਰ ਜਾਂ ਇੰਜਣ ਨਾਲ ਚਲਾਇਆ ਜਾਂਦਾ ਹੈ। ਗੁਰੂ ਸਾਹਿਬ ਅਤੇ ਭਗਤ ਸਾਹਿਬਾਨ ਦੇ ਜੀਵਨ ਕਾਲ ਸਮੇਂ ਕੋਹਲੂ ਲੱਕੜ ਦਾ ਬਣਿਆ ਹੁੰਦਾ ਸੀ ਜੋ ਬਲਦ ਆਦਿ ਨਾਲ ਚਲਾਇਆ ਜਾਂਦਾ ਸੀ। ਬਲਦ ਨਾਲ ਚੱਲਣ ਵਾਲੇ ਕੋਹਲੂ ਦਾ ਚਿੱਤਰ ਬਣਾ ਕੇ ਮੈਂ ਉਨ੍ਹਾਂ ਨੂੰ ਸਮਝਾਇਆ ਕਿ ਚੱਠੂ ਦੀ ਸ਼ਕਲ ਦੇ ਬਣੇ ਲੱਕੜ ਦੇ ਕੋਹਲੂ ਵਿਚ ਪਾਏ ਸਰ੍ਹੋਂ ਜਾ ਤਿਲ ਦੇ ਬੀਜਾਂ ਅੰਦਰ ਲੱਕੜ ਦਾ ਬਣਿਆ ਹੋਇਆ ਮੋਟੇ ਅਕਾਰ ਦਾ ਇੱਕ ਮੁਦਗਰ (ਮੁਹਲਾ) ਉੱਪਰ ਵੱਲ ਨੂੰ ਖੜਾ ਕੀਤਾ ਹੁੰਦਾ ਸੀ। ਇਸ ਮੁਦਗਰ ਨਾਲ ਲੱਕੜ ਦੀ ਗਾਧੀ ਲੱਗੀ ਹੁੰਦੀ ਸੀ ਜਿਸ ਅੱਗੇ ਬਲਦ ਜੋਇਆ ਜਾਂਦਾ ਸੀ ਜਿਹੜਾ ਸਾਰਾ ਦਿਨ ਕੋਹਲੂ ਦੁਆਲੇ ਚੱਕਰ ਕੱਟਦਾ ਰਹਿੰਦਾ ਸੀ ਤਾਂ ਜੁ ਮੁਦਗਰ ਬੀਜਾਂ ਅੰਦਰ ਘੁੰਮਦਾ ਹੋਇਆ ਇਨ੍ਹਾਂ ਨੂੰ ਪੀੜਦਾ ਰਹੇ ਅਤੇ ਇਨ੍ਹਾਂ ਵਿੱਚੋਂ ਤੇਲ ਨਿਕਲੇ। ਬਲਦ ਨੂੰ ਤੋਰਨ ਤੋਂ ਪਹਿਲਾਂ ਉਸ ਦੀਆਂ ਅੱਖਾਂ ਉੱਪਰ ਠੂਠੀ ਦੀ ਸ਼ਕਲ ਦੇ ਖੋਪੇ ਬੰਨ੍ਹ ਦਿੱਤੇ ਜਾਂਦੇ ਸਨ। ਬਲਦ ਦੇ ਗਲੇ ਵਿਚ ਇਕ ਟੱਲੀ (ਘੁੰਗਰੂ) ਬੰਨ੍ਹੀ ਹੁੰਦੀ ਸੀ ਜਿਹੜੀ ਬਲਦ ਦੇ ਚੱਲਣ ਨਾਲ ਵੱਜਦੀ ਰਹਿੰਦੀ ਸੀ। ਟੱਲੀ ਦੀ ਅਵਾਜ਼ ਤੋਂ ਦੂਰ ਬੈਠਾ ਵੀ ਤੇਲੀ ਇਹ ਅੰਦਾਜ਼ਾ ਲਗਾ ਲੈਂਦਾ ਸੀ ਕਿ ਬਲਦ ਕੋਹਲੂ ਦੁਆਲੇ ਘੁੰਮ ਰਿਹਾ ਹੈ ਜਾਂ ਖੜਾ ਹੈ। ਜਦ ਪਰਵਾਰ ਦਾ ਕੋਈ ਜ਼ਿੰਮੇਵਾਰ ਵਿਅਕਤੀ ਤੇਲ ਕਢਾਉਣ ਲਈ ਕੋਹਲੂ 'ਤੇ ਸਰ੍ਹੋਂ ਆਦਿ ਦੀ ਘਾਣੀ (੧੦-੧੨ ਕਿੱਲੋ ਵਜ਼ਨ) ਲੈ ਕੇ ਜਾਂਦਾ ਸੀ ਤਾਂ ਕਈ ਵਾਰ

**ਪਿੰਡ ਤੇ ਡਾਕ: ਖੁੱਡਾ ਜ਼ਿਲ੍ਹਾ: ਹੁਸ਼ਿਆਰਪੁਰ (ਪੰਜਾਬ)-੧੪੪੩੦੫ ਮੋ: ੯੮੧੫੯-੭੬੪੫੩*

ਘਰ ਦੇ ਛੋਟੇ ਬੱਚੇ ਵੀ ਉਸ ਨਾਲ ਚਲੇ ਜਾਂਦੇ ਸਨ। ਅੱਜਕਲ੍ਹ ਵਾਂਗ ਉਦੋਂ ਮੋਟਰ ਸਾਇਕਲ/ਸਕੂਟਰ ਨਹੀਂ ਸਨ ਇਸ ਲਈ ਬੱਚਿਆਂ ਨੂੰ ਖੁਸ਼ ਕਰਨ ਲਈ ਉਨ੍ਹਾਂ ਨੂੰ ਗਾਧੀ ਉੱਪਰ ਲੱਗੀ ਫੱਟੀ 'ਤੇ ਬਿਠਾ ਕੇ ਝੂਟੇ ਦੇ ਦਿੱਤੇ ਜਾਂਦੇ ਸਨ। ਮੈਂ ਉਨ੍ਹਾਂ ਨੂੰ ਦੱਸਿਆ ਕਿ ਬਲਦ ਨਾਲ ਚੱਲਣ ਵਾਲੇ ਕੋਹਲੂ ਦਾ ਉੱਲੇਖ ਹੀ ਗੁਰਬਾਣੀ ਵਿਚ ਕੀਤਾ ਗਿਆ ਹੈ। ਸਾਡੇ ਦੇਸ਼ ਵਿਚ ਅਜਿਹੇ ਕੋਹਲੂਆਂ ਦਾ ਰਿਵਾਜ਼ ੧੯੪੭ ਈ: ਤੋਂ ਬਾਅਦ ਨਾਮ-ਮਾਤਰ ਹੀ ਰਹਿ ਗਿਆ। ਇਸ ਦਾ ਮੁੱਖ ਕਾਰਨ ਇਹ ਸੀ ਕਿ ਤੇਲੀਆਂ ਦਾ ਧੰਦਾ ਕਰੀਬ ਮੁਸਲਮਾਨ ਕਾਰੀਗਰ ਹੀ ਕਰਦੇ ਸਨ ਜਿਨ੍ਹਾਂ ਵਿੱਚੋਂ ਜ਼ਿਆਦਾਤਰ ਹਿੰਦੁਸਤਾਨ ਦੀ ਵੰਡ ਸਮੇਂ ਪਾਕਿਸਤਾਨ ਚਲੇ ਗਏ।

ਨਿੰਦਾ ਕਰਨ ਦੀ ਭੈੜੀ ਆਦਤ ਤੋਂ ਸਾਨੂੰ ਵਰਜਣ ਲਈ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਬਲਦ ਨਾਲ ਚੱਲਣ ਵਾਲੇ ਕੋਹਲੂ ਦਾ ਉਦਾਹਰਨ ਦੇ ਕੇ ਉਚਾਰਿਆ ਇਕ ਸਲੋਕ ਇਸ ਪ੍ਰਕਾਰ ਹੈ:

*ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ॥*
*ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ॥*
*ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ॥*
*ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ॥*
*ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ॥*
*ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ॥*
*ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ॥*
*ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ॥*
*ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ॥*
*ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮਿ ਸੁਖੁ ਹੋਇਆ॥*
*(ਪੰਨਾ ੩੦੯)*

ਉਕਤ ਸਲੋਕ ਵਿਚ ਆਈ ਤੇਲੀ ਅਤੇ ਬਲਦ ਨਾਲ ਸੰਬੰਧਿਤ ਪੰਕਤੀ ਦੇ ਅਰਥ ਇਸ ਪ੍ਰਕਾਰ ਹਨ:-

ਨਿੰਦਾ ਕਰਨ ਵਾਲਾ ਵਿਅਕਤੀ ਤੇਲੀ ਦਾ ਬਲਦ ਬਣਾ ਕੇ ਨਿੱਤ ਨਵੇਂ-ਸੂਰਜ ਪ੍ਰਭੂ ਦੇ ਹੁਕਮ ਵਿਚ ਜੋਇਆ ਜਾਂਦਾ ਹੈ (ਭਾਵ ਜਿਵੇਂ ਤੇਲੀ ਦਾ ਬਲਦ ਹਰ ਰੋਜ਼ ਸਵੇਰੇ ਕੋਹਲੂ ਅੱਗੇ ਜੁਪਦਾ ਹੈ, ਤਿਵੇਂ ਉਹ ਨਿੰਦਕ ਨਿੱਤ ਨਿੰਦਾ ਦੇ ਗੇੜ ਵਿਚ ਪੈ ਕੇ ਦੁੱਖ ਸਹਿੰਦਾ ਹੈ)

ਸ੍ਰੀ ਗੁਰੂ ਅਰਜਨ ਦੇਵ ਜੀ ਬਾਣੀ ਰਾਹੀਂ ਸਮਝਾਉਂਦੇ ਹਨ ਕਿ ਪ੍ਰਭੂ ਨੇ ਸਭ ਰੋਗਾਂ ਦੇ ਇਲਾਜ ਬਣਾਏ ਹਨ ਪਰੰਤੂ ਨਿੰਦਕ ਦੇ 'ਨਿੰਦਾ ਰੋਗ' ਦਾ ਕੋਈ ਇਲਾਜ ਨਹੀਂ। ਗੁਰਵਾਕ ਹੈ:

*ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ॥*
*ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ॥* *(ਪੰਨਾ ੩੧੫)*

---

ਇਹ ਜਾਣ ਲੈਣਾ ਚਾਹੀਦਾ ਹੈ ਕਿ ਤੇਲੀ ਜਿਸ ਕੱਪੜੇ ਨਾਲ ਕੋਹਲੂ ਸਾਫ ਕਰਦਾ ਸੀ ਉਸ ਨੂੰ ਖੰਨਲੀ ਕਿਹਾ ਜਾਂਦਾ ਸੀ। ਖੰਨਲੀ ਦਾ ਉਦਾਹਰਨ ਦੇ ਕੇ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਉਚਾਰਿਆ ਇਕ ਸਲੋਕ ਨਿਮਨ ਪ੍ਰਕਾਰ ਹੈ:

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥*
*ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ॥*
*ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ॥* (ਪੰਨਾ ੬੫੧)

ਇਸ ਦੇ ਅਰਥ ਹਨ ਕਿ ਕਈ ਜਨਮਾਂ ਦੀ ਇਸ ਮਨ ਨੂੰ ਮੈਲ ਲੱਗੀ ਹੋਈ ਹੈ ਜਿਸ ਕਰਕੇ ਇਹ ਬਹੁਤ ਕਾਲਾ ਹੋਇਆ ਪਿਆ ਹੈ (ਚਿੱਟਾ ਨਹੀਂ ਹੋ ਸਕਦਾ), ਜਿਵੇਂ ਤੇਲੀ ਦੀ ਲੀਰ ਧੋਤਿਆਂ ਚਿੱਟੀ ਨਹੀਂ ਹੁੰਦੀ, ਭਾਵੇਂ ਸੌ ਵਾਰੀ ਧੋਣ ਦਾ ਯਤਨ ਕਰੋ। ਹੇ ਨਾਨਕ! ਜੇ ਗੁਰੂ ਦੀ ਕਿਰਪਾ ਨਾਲ ਮਨ ਜੀਊਂਦਾ ਹੀ ਮਰੇ ਤੇ ਮਤਿ ਬਦਲ ਕੇ (ਮਾਇਆ ਵੱਲੋਂ) ਉਲਟ ਹੋ ਜਾਏ, ਤਾਂ ਮੈਲ ਭੀ ਨਹੀਂ ਲੱਗਦੀ ਤੇ ਫਿਰ ਜੂਨਾਂ ਵਿਚ ਵੀ ਨਹੀਂ ਪੈਂਦਾ। ਸਰ੍ਹੋਂ ਦਾ ਉਦਾਹਰਨ ਦੇ ਕੇ ਭਗਤ ਕਬੀਰ ਜੀ ਦੁਆਰਾ ਸਾਡੇ ਮਾਰਗ ਦਰਸ਼ਨ ਲਈ ਉਚਾਰੇ ਇਕ ਸਲੋਕ ਦੀਆਂ ਪੰਕਤੀਆਂ ਇਸ ਪ੍ਰਕਾਰ ਹਨ:

*ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ॥*
*ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ॥* (ਪੰਨਾ ੧੩੭੭)

ਅਰਥ ਹਨ:- ਹੇ ਕਬੀਰ! ਜੇ ਤੈਨੂੰ ਪ੍ਰਭੂ ਪਿਆਰ ਦੀ ਖੇਡ ਖੇਡਣ ਦੀ ਸਿਕ ਹੈ ਤਾਂ ਪੂਰੇ ਸਤਿਗੁਰ ਦੀ ਸ਼ਰਨ ਪੈ ਕੇ ਖੇਡ। ਕਰਮਕਾਂਡੀ ਵਿਅਕਤੀਆਂ ਦੀ ਸ਼ਰਨ ਵਿਚ ਜਾਣਾ ਤਾਂ ਕੱਚੀ ਸਰ੍ਹੋਂ ਪੀੜਣ ਵਾਂਗ ਹੀ ਹੈ ਜਿਸ ਵਿੱਚੋਂ ਨਾ ਤੇਲ ਨਿਕਲਦਾ ਹੈ ਤੇ ਨਾ ਹੀ ਖਲ ਬਣਦੀ ਹੈ। (ਸਰ੍ਹੋਂ ਅਤੇ ਤਿਲ ਆਦਿਕ ਵਿੱਚੋਂ ਤੇਲ ਕੱਢਣ ਪਿੱਛੋਂ ਜਿਹੜਾ ਫੋਕ ਬਚਦਾ ਹੈ ਉਸ ਨੂੰ ਖਲ ਕਿਹਾ ਜਾਂਦਾ ਹੈ)

ਉਨ੍ਹਾਂ ਨੂੰ ਮੈਂ ਦੱਸਿਆ ਕਿ ਕੋਹਲੂ ਅਤੇ ਹੋਰ ਬਹੁਤ ਸਾਰੇ ਯੰਤਰ ਜਿਨ੍ਹਾਂ ਦਾ ਉਲੇਖ ਗੁਰਬਾਣੀ ਵਿਚ ਕੀਤਾ ਗਿਆ ਹੈ, ਸਾਡੇ ਵਡੇਰਿਆਂ ਨੂੰ ਪੀੜੀ-ਦਰ-ਪੀੜੀ ਵਿਰਸੇ ਵਿਚ ਹੀ ਮਿਲ ਜਾਂਦੇ ਸਨ। ਸਮਾਜ ਵਿਚ ਆਈ ਤਬਦੀਲੀ ਕਾਰਨ ਇਨ੍ਹਾਂ ਵਿੱਚੋਂ ਬਹੁਤੇ ਯੰਤਰਾਂ ਦਾ ਚਲਣ ਹੁਣ ਜਾਂ ਤਾਂ ਬੰਦ ਹੋ ਗਿਆ ਹੈ ਜਾਂ ਇਨ੍ਹਾਂ ਦੇ ਰੂਪ ਬਦਲ ਗਏ ਹਨ। ਗੁਰਬਾਣੀ ਵਿਚ ਜਿਨ੍ਹਾਂ ਯੰਤਰਾਂ ਦੇ ਨਾਵਾਂ ਦੀ ਵਰਤੋਂ ਕੀਤੀ ਗਈ ਹੈ ਉਨ੍ਹਾਂ ਵਿੱਚੋਂ ਕੁਝ ਇਹ ਹਨ:- ਹਰਹਟ, ਟਿੰਡ, ਖੂਹ, ਅਨਗਾਹ, ਹਲ, ਗਡੀਆ, ਟਾਂਡਾ, ਮਾਧਾਣੀ, ਈਟੀ, ਨੇਤ੍ਰਾ, ਚਰਖਾ, ਪਖਾ ਅਤੇ ਚੱਕੀ ਆਦਿ। ਦਸਾਂ ਨਹੁੰਆਂ ਦੀ ਕਮਾਈ ਕਰਦੇ ਹੋਏ ਜਿਸ ਤਰ੍ਹਾਂ ਸਾਡੇ ਬਜ਼ੁਰਗ ਇਨ੍ਹਾਂ ਯੰਤਰਾਂ ਦੀ ਕਾਰਜਵਿਧੀ ਤੋਂ ਗੁਰਬਾਣੀ ਉਪਦੇਸ਼ ਗ੍ਰਹਿਣ ਕਰ ਲੈਂਦੇ ਸਨ ਉਸੇ ਤਰ੍ਹਾਂ ਇਨ੍ਹਾਂ ਯੰਤਰਾਂ ਰਾਹੀਂ ਮਿਲਦੇ ਅਧਿਆਤਮਿਕ ਉਪਦੇਸ਼ ਸਮਝਣ ਲਈ ਸਾਨੂੰ ਇਨ੍ਹਾਂ ਪੁਰਾਣੇ ਯੰਤਰਾਂ ਦੀ ਬਣਤਰ ਅਤੇ ਕਾਰਜਵਿਧੀ ਬਾਰੇ ਜਾਣਕਾਰੀ ਹੋਣੀ ਚਾਹੀਦੀ ਹੈ। ■

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

-ਜਥੇ. ਜੋਗਿੰਦਰ ਸਿੰਘ*

*ਬਿਨੁ ਕਣ ਖਲਹਾਨੁ ਜੈਸੇ ਗਾਹਨ ਪਾਇਆ॥*
*ਤਿਉ ਸਾਕਤ ਤੇ ਕੋ ਨ ਬਰਾਸਾਇਆ॥* (ਪੰਨਾ ੧੧੩੭)

ਫਰੀਦਕੋਟ ਸਟੀਕ ਭਾਗ ਚੌਥਾ ਪੰਨਾ ੨੩੩੦

ਜਿਸ ਪ੍ਰਕਾਰ ਬਿਨਾਂ (ਕਣ) ਅਨਾਜ ਦੇ (ਖਲਹਾਨੁ) ਖਲਵਾੜੇ ਕੋ ਗਾਹਿਆ ਹੋਯਾ ਅੰਨ ਨਹੀਂ ਪਾਈਤਾ। ਤਿਸੀ ਪ੍ਰਕਾਰ ਸਾਕਤ ਸੇ ਕਿਸੀ ਪੁਰਸ਼ ਨੇ (ਬਰਸਾਇਆ) ਲਾਭ ਨਹੀਂ ਪਾਯਾ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਅਠਵੀਂ, ਪੰਨਾ ੨੩੨

ਜਿਵੇਂ ਕਣ=ਕਣਕ ਤੋਂ ਬਿਨਾਂ ਖਲਹਾਨੁ= ਖਲਵਾੜਿਆਂ ਨੂੰ ਗਾਹੁਣ ਨਾਲ ਕੁਝ ਵੀ ਫਲ ਨਹੀਂ ਪ੍ਰਾਪਤ ਹੁੰਦਾ। ਤਿਵੇਂ ਮੋਖਸ਼ ਰੂਪੀ ਕਣਕ ਤੋਂ ਬਿਨਾਂ ਫਜ਼ੂਲ ਸਾਧਨਾਂ ਦੇ ਕਰਨ ਨਾਲ ਕੁਝ ਫਲ ਪ੍ਰਾਪਤ ਨਹੀਂ ਹੁੰਦਾ।

ਗੁਰਬਾਣੀ ਪਾਠ ਦਰਸ਼ਨ ਸੰਪ੍ਰਦਾ ਭਿੰਡਰ ਕਲਾਂ, ਪੰਨਾ ੪੮੫

ਗਾਹ ਨ

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਚੌਥੀ ਸੈਂਚੀ, ਪੰਨਾ ੧੩੩੭

ਜੈਸੇ ਦਾਨੋਂ ਕੇ ਬਿਨਾ ਖਲਿਹਾਨ ਮੇਂ ਗਹਾਏ ਕੀ ਜਾਏ ਤੋਂ ਵਹਾਂ ਸੇ ਕੁਛ ਭੀ ਪ੍ਰਾਪਤ ਨਹੀਂ ਹੋਤਾ ਇਸੀ ਪ੍ਰਕਾਰ ਪ੍ਰਭੂ ਸੇ ਟੂਟੇ ਵਿਅਕਤੀ ਸੇ ਕੋਈ ਲਾਭ ਨਹੀਂ ਉਠਾ ਪਾਤਾ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਚੌਥਾ, ਪੰਨਾ ੧੩੭੫

ਜਿਵੇਂ ਬਿਨਾ (ਅਨਾਜ ਦੇ) ਦਾਣਿਆਂ ਦੇ ਖਲਵਾੜੇ ਵਿਚ ਗਾਹ ਪਾਇਆ ਜਾਏ, ਤਿਵੇਂ ਸਾਕਤ ਤੋਂ ਕੋਈ ਵੀ ਵਰੋਸਾਇਆ ਨਹੀਂ ਜਾ ਸਕਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੭, ਪੰਨਾ ੩੧੧੩

ਜੀਕੂੰ ਬਿਨਾਂ ਕਣ= ਅਨ ਤੋਂ ਖਲਹਾਨੁ= ਖਲਵਾੜੇ ਨੂੰ ਗਾਹਿਆਂ ਹੋਯਾ ਅੰਨ ਨਹੀਂ

*ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੯-੯੮੭੫੧

ਮਿਲਦਾ। ਈਕੂੰ ਹੀ ਮਾਇਆ ਧਾਰੀ ਪਾਸੋਂ ਕੋਈ ਲਾਭ ਨਹੀਂ ਉਠਾ ਸਕਦਾ।

ਸ਼ਬਦਾਰਥ, ਸ਼੍ਰੋਮਣੀ ਕਮੇਟੀ, ਪੰਨਾ ੧੧੩੭

ਜਿਵੇਂ ਦਾਣਿਆਂ ਤੋਂ ਖਾਲੀ ਖਲਵਾੜੇ ਨੂੰ ਗਾਹਣ ਲੱਗੀਏ; (ਤਾਂ ਕੁਝ ਨਹੀਂ ਲੱਭਦਾ), ਤਿਵੇਂ ਮਾਇਆਧਾਰੀ ਤੋਂ ਕੋਈ ਲਾਭ ਨਹੀਂ ਉਠਾਂਦਾ। 'ਕਣੁ ਨਾਹੀ ਤੁਹ ਗਾਹਣ ਲਾਗੇ।' (ਪੰਨਾ ੧੨੦੭)

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ ਜੀ, ਪੋਥੀ ਅਠਵੀਂ ਪੰਨਾ ੩੦੭

ਹੇ ਭਾਈ! ਜਿਵੇਂ ਅੰਨ ਦੇ ਦਾਣਿਆਂ ਤੋਂ ਬਿਨਾਂ ਕੋਈ ਖਲਵਾੜਾ ਗਾਹਿਆ ਜਾਏ (ਉਸ ਵਿੱਚੋਂ ਦਾਣਿਆਂ ਦਾ ਬੋਹਲ ਨਹੀਂ ਬਣੇਗਾ), ਤਿਵੇਂ ਹੀ ਪਰਮਾਤਮਾ ਦੇ ਚਰਨਾਂ ਨਾਲੋਂ ਟੁੱਟੇ ਹੋਏ ਮਨੁੱਖ ਪਾਸੋਂ ਕੋਈ ਮਨੁੱਖ ਆਤਮਕ ਜੀਵਨ ਦੀ ਖ਼ੁਰਾਕ ਪ੍ਰਾਪਤ ਨਹੀਂ ਕਰ ਸਕਦਾ ।੪।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ੧੧ ਪੰਨਾ ੨੬੩

ਜਿਵੇਂ ਦਾਣਿਆਂ ਤੋਂ ਬਿਨਾਂ ਖਲਵਾੜਾ ਗਾਹਣ ਲਗੀਏ (ਤਾਂ ਕੁਝ ਨਹੀਂ ਲੱਭਦਾ) ਤਿਵੇਂ ਸਾਕਤ (ਭਾਵ ਮਾਇਆ ਦੇ ਉਪਾਸ਼ਕ ਦੀ ਸੰਗਤ) ਤੋਂ ਕੋਈ ਲਾਭ ਨਹੀਂ ਉਠਾ ਸਕਦਾ (ਭਾਵ ਉਹ ਖਾਲੀ ਖਲਵਾੜੇ ਦੀ ਨਿਆਈ ਹੁੰਦਾ ਹੈ)।

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੭ ਪੰਨਾ ੩੭੪੦

ਜਿਸ ਤਰ੍ਹਾਂ ਦਾਣਿਆਂ ਤੋਂ ਸੱਖਣੀ ਫਸਲ ਨੂੰ ਗਾਹੁਣ ਦੁਆਰਾ ਕਿਸੇ ਨੂੰ ਕੁਝ ਨਹੀਂ ਮਿਲਦਾ, ਇਸੇ ਤਰ੍ਹਾਂ ਮਾਇਆ ਦੇ ਪੁਜਾਰੀ ਤੋਂ ਕਿਸੇ ਨੂੰ ਭੀ ਲਾਭ ਨਹੀਂ ਪਹੁੰਚਦਾ।

*ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ॥*
*ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ॥ (ਪੰਨਾ ੫੨੬)*

ਵਿਸ਼ੇਸ਼ ਨੋਟ: ਟੀਕਾ ਫਰੀਦਕੋਟ, ਗਿਆਨੀ ਕਿਰਪਾਲ ਸਿੰਘ ਜੀ ਸ੍ਰੀ ਅਮੀਰ ਭੰਡਾਰ ਅਤੇ ਸੰਪ੍ਰਦਾਏ ਭਿੰਡਰਾਂ ਇਹ ਵਿਦਵਾਨ ਗਾਹਨ ਸ਼ਬਦ ਦਾ ਨੰਨਾ ਵੱਖਰਾ (ਗਾਹ ਨ) ਕਰਦੇ ਹਨ। ਜਦਕਿ ਦੂਜੇ ਸਾਰੇ ਵਿਦਵਾਨ ਗਾਹਨ ਸ਼ਬਦ ਇਕੱਠਾ ਕਰਦੇ ਹਨ। ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਅਤੇ ਗੁਰਬਾਣੀ ਦੇ ਪ੍ਰਮਾਣ ਅਨੁਸਾਰ, "ਕਣੁ ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ॥" ਪਾਠ ਇਕੱਠਾ ਹੀ ਠੀਕ ਜਾਪਦਾ ਹੈ।

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*
*ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥ (ਪੰਨਾ ੬੫੭)*

ਫਰੀਦਕੋਟ ਸਟੀਕ ਭਾਗ ਦੂਜਾ ਪੰਨਾ ੧੩੬੨

ਭ੍ਰਮ ਨਿਵਰਤਾ ਹੋਨੇ ਸੇ ਪ੍ਰਮੇਸ਼ੁਰ ਕੇ ਸਨਮੁਖ ਅਭੇਦਤਾ ਉਚਾਰਨ ਕਰਤੇ ਹੈਂ॥ਹੇ ਹਰੀ ਜਬ ਹਮ ਪ੍ਰਛਿੰਨ ਹੰਕਾਰ ਸੰਯੁਕਤਿ ਹੋਤੇ ਥੇ ਤਬ ਤੁਮ ਮੁਝ ਕੋ ਪ੍ਰਾਪਤਿ ਨਹੀਂ

ਹੂਏ ਅਬ ਤਿਸ ਹੰਕਾਰ ਕੀ ਨਿਵ੍ਰਤੀ ਸੇ ਤੁਮ ਹਮ ਕੋ ਐਸੇ ਪ੍ਰਾਪਤਿ ਭਏ ਜੋ ਮੈਂ ਕੁਛ ਨਾ ਰਹਾ ਭਾਵ ਤੁਮਾਰੇ ਸਾਥ ਅਭੇਦ ਹੂਆ ਹੂੰ॥

ਜੈਸੇ (ਮਇਓ ਦਧਿ) ਜਲ ਕੇ ਸਮੁੰਦ੍ਰ ਮੈ (ਅਨਲ) ਪਵਨ ਕਰਕੇ (ਅਗਮ) ਅਣਗਿਣਤ ਹੀ ਲਹਿਰਾਂ ਹੋਤੀਆਂ ਹੈਂ॥ ਪਰੰਤੂ ਵੋ ਜਲ ਕੇ ਬੀਚ ਕੇਵਲ ਜਲ ਕਾ ਸਰੂਪ ਹੀ ਹੈਂ॥ ਦ੍ਰਾਸ਼੍ਰਾਂਤ॥ ਤੈਸੇ ਹੇ ਹਰੀ ਤੁਝ ਸਮੁੰਦਰ ਮੈਂ ਮਾਯਾ ਰੂਪੀ ਪਵਨ ਕੀ ਉਪਾਧੀ ਕਰ ਜੀਵ ਰੂਪੀ ਲਹਿਰਾਂ ਉਠਤੀ ਹੈਂ ਪਰੰਤੂ ਮਾਯਾ ਉਪਾਧੀ ਕੀ ਨਿਵਰਤੀ ਸੇ ਕੇਵਲ ਜਲ ਸਰੂਪ ਹੈਂ ਵਹੁ ਲੈ ਹੋਕਰ ਤੇਰਾ ਰੂਪ ਹੋ ਜਾਤੀ ਹੈਂ॥੧॥

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਪੰਜਵੀਂ, ਪੰਨਾ ੭੧੦

ਹੇ ਭਗਵਾਨ! ਜਦ ਅਸਾਡੇ ਵਿਚ ਹਮ= ਹੰਗਤਾ ਆਦਿ ਵਿਕਾਰ ਸਨ, ਤਦ ਤੁਸੀਂ ਨਹੀਂ ਸੀ ਪ੍ਰਾਪਤ ਹੁੰਦੇ। ਹੁਣ ਗਿਆਨ ਅਵਸਥਾ ਵਿਚ ਤੁਸੀਂ ਪ੍ਰਾਪਤ ਹੋਏ ਹੋ ਤਾਂ ਮੇਰੇ ਵਿਚ ਕੋਈ ਮਮਤਾ ਆਦਿ ਵਿਕਾਰ ਨਹੀਂ ਹਨ।

ਹੁਣ ਮੈਂ ਆਪ ਨਾਲ ਕਾਰਜ ਕਰਨ ਵਾਂਗ ਅਭੇਦ ਹੋ ਗਿਆ ਹਾਂ। ਜਿਵੇਂ ਅਨਲ= ਪਵਨ (ਹਵਾ) ਦੇ ਸਬੰਧ ਕਰਕੇ ਅਗਮ=ਅਨੇਕਾਂ ਹੀ ਲਹਿਰਾਂ ਮਇਓਦਧਿ= ਸਮੁੰਦਰ ਵਿਚ ਉੱਠਦੀਆਂ ਹਨ, ਜਦ ਨਹੀਂ ਸੀ ਉੱਠੀਆਂ ਤਦ ਵੀ ਕੇਵਲ ਜਲ ਸੀ, ਜਦ ਉੱਠੀਆਂ ਤਾਂ ਵੀ ਜਲ ਹੈ। ਅੰਤ ਨੂੰ ਲੈ ਹੋਈਆਂ ਤਾਂ ਵੀ ਕੇਵਲ ਜਲ ਹੈ। ਇਸੀ ਪ੍ਰਕਾਰ ਆਪ ਦੀ ਵਿਅਕਤੀ ਰੂਪੀ ਸਮੁੰਦਰ ਵਿੱਚੋਂ ਮਾਇਆ ਰੂਪੀ ਪੌਣ ਕਰਕੇ ਅਨੇਕਾਂ ਜੀਵ ਰੂਪੀ ਲਹਿਰਾਂ ਉੱਠਦੀਆਂ ਹਨ, ਜਦ ਨਹੀਂ ਸੀ ਉੱਠੀਆਂ ਤਦ ਵੀ ਕੇਵਲ ਬ੍ਰਹਮ ਸੀ, ਜਦ ਉੱਠੀਆਂ ਤਾਂ ਵੀ ਬ੍ਰਹਮ ਹੈ, ਅੰਤ ਪਰਲੋ ਹੋਈ ਤਦ ਵੀ ਕੇਵਲ ਬ੍ਰਹਮ ਹੋਵੇਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਦੂਜੀ ਸੈਂਚੀ, ਡਾ. ਜੋਧ ਸਿੰਘ, ਪੰਨਾ ੬੫੭

ਜਬ ਮੇਰੇ ਮੇਂ ਅਹੰਮ ਦਾ ਤੋ ਹੇ ਪ੍ਰਭੂ ਤਬ ਤੂ ਮੁਝ ਸੇ ਦੂਰ ਥਾ। ਪ੍ਰੰਤੂ ਜਬ ਤੂੰ ਮਨ ਮੇਂ ਆ ਬਸਾ ਹੈ ਤੋ ਮੇਰਾ ਅਹੰਕਾਰ ਨਸ਼ਟ ਹੋ ਗਿਆ ਹੈ। ਚੱਕਰਵਾਤ ਚਲਨੇ ਕੇ ਸਾਥ ਸਮੁੰਦ੍ਰ ਮੇਂ ਲਹਰੇਂ ਉਠਤੀ ਹੈਂ ਪ੍ਰੰਤੂ ਵੋ ਕੇਵਲ ਪਾਨ ਕੇ ਅੰਦਰ ਪਾਨੀ ਹੀ ਹੋਤੀ ਹੈਂ ਅਰਥਾਤ ਲਹਰੋਂ ਔਰ ਸਮੁੰਦ੍ਰ ਕੇ ਪਾਨੀ ਮੇਂ ਕੋਈ ਅੰਤਰ ਨਹੀਂ ਹੋਤਾ॥

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਤੀਜਾ, ਪੰਨਾ ੮੧੯

(ਹੇ ਪ੍ਰਭੂ!) ਜਦੋਂ ਮੈਂ ਹੁੰਦਾ ਸਾਂ (ਅਰਥਾਤ ਮੇਰੇ ਵਿਚ ਹਉਮੈਂ ਸੀ), ਤਦੋਂ ਤੋਂ (ਮੇਰੇ ਅੰਦਰ) ਨਹੀਂ ਸੀ। ਹੁਣ ਤੂੰ ਹੀ ਹੈਂ, ਮੈਂ ਨਹੀਂ ਹਾਂ (ਅਰਥਾਤ ਮੇਰੀ ਹਉਮੈਂ ਖਤਮ ਹੋ ਗਈ ਹੈ)। ਹਵਾ ਦੇ ਬੇਸ਼ੁਮਾਰ (ਝੌਂਕਿਆਂ ਨਾਲ) ਜਿਵੇਂ ਸਮੁੰਦਰ (ਓਦਧਿ) ਵਿਚ ਲਹਰਾਂ

(ਉਠਦੀਆਂ) ਹਨ, (ਪਰ ਉਹ) ਕੇਵਲ ਜਲ ਵਿਚ ਜਲ ਹੀ ਹੁੰਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੪, ਪੰਨਾ ੧੯੨੪

ਹੇ ਵਾਹਿਗੁਰੂ! ਜਦ ਮੈਂ ਆਪਣੇ ਆਪ ਨੂੰ ਚਮਿਆਰ ਸਮਝਦਾ ਹੁੰਦਾ ਸੀ ਤਾਂ ਤੂੰ ਮੇਰੇ ਪਾਸ ਨਹੀਂ ਆਉਂਦਾ ਹੁੰਦਾ ਸੈਂ, ਹੁਣ ਮੈਂ ਚਮਿਆਰਪੁਣਾ ਦੂਰ ਕਰ ਦਿੱਤਾ ਹੈ ਤਾਂ ਤੂੰ ਵੀ ਮੈਨੂੰ ਮਿਲ ਪਿਆ ਹੈਂ ਹੁਣ ਤੂੰ ਮੈਂ ਦੋਵੇਂ ਇੱਕ ਰੂਪ ਹਾਂ ਹੋ ਮੇਰੇ ਵਿਚ ਚਮਿਆਰਪੁਣਾ ਸੀ ਸੋ ਓਹ ਨਹੀਂ ਰਿਹਾ। ਜਿਕੁਰ ਪਵਨ ਚੱਲਣ ਨਾਲ ਮਇਓਦਧਿ= ਸਮੁੰਦਰ ਵਿਚ ਅਣਗਿਣਤ ਹੀ ਲੈਹਰਾਂ ਉਠਦੀਆਂ ਹਨ ਪਰ ਉਹ ਜਲ ਦੇ ਵਿਚ ਕੇਵਲ ਜਲ ਦਾ ਰੂਪ ਹੀ ਹੁੰਦੀਆਂ ਹਨ ਇਕੁਰ ਹੀ ਤੂੰ ਤੇ ਮੈਂ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ ਜੀ, ਪੋਥੀ ਚੌਥੀ ਪੰਨਾ ੭੯੮

(ਹੇ ਮਾਧੋ!) ਜਿਤਨਾ ਚਿਰ ਅਸਾਂ ਜੀਵਾਂ ਦੇ ਅੰਦਰ ਹਉਮੈ ਰਹਿੰਦੀ ਹੈ, ਉਤਨਾ ਚਿਰ ਤੂੰ (ਅਸਾਡੇ ਅੰਦਰ) ਪਰਗਟ ਨਹੀਂ ਹੁੰਦਾ, ਪਰ ਜਦੋਂ ਤੂੰ ਪ੍ਰਤੱਖ ਹੁੰਦਾ ਹੈਂ ਤਦੋਂ ਅਸਾਡੀ 'ਮੈਂ' ਦੂਰ ਹੋ ਜਾਂਦੀ ਹੈ; (ਇਸ 'ਮੈਂ' ਦੇ ਹਟਣ ਨਾਲ ਇਹ ਸਮਝ ਆ ਜਾਂਦੀ ਹੈ ਕਿ) ਜਿਵੇਂ ਬੜਾ ਤੂਫ਼ਾਨ ਆਇਆਂ ਸਮੁੰਦਰ ਲਹਿਰਾਂ ਨਾਲ ਨਕਾ-ਨੱਕ ਭਰ ਜਾਂਦਾ ਹੈ, ਪਰ ਅਸਲ ਵਿਚ ਉਹ (ਲਹਿਰਾਂ ਸਮੁੰਦਰ ਦੇ) ਪਾਣੀ ਵਿਚ ਪਾਣੀ ਹੀ ਹੈ (ਤਿਵੇਂ ਇਹ ਸਾਰੇ ਜੀਆ ਜੰਤ ਤੇਰਾ ਆਪਣਾ ਹੀ ਵਿਕਾਸ ਹੈ) ।੧।

ਲਹਰਿ ਮਇ—ਲਹਰਿ ਮਯ, ਲਹਰਿ ਮੈ, {ਸੰ: ਮਯ—ਜਿਸ ਲਫ਼ਜ਼ ਦੇ ਅਖ਼ੀਰ ਵਿਚ ਲਫ਼ਜ਼ 'ਮਯ' ਵਰਤਿਆ ਜਾਏ, ਉਸ ਦੇ ਅਰਥ ਵਿਚ 'ਬਹੁਲਤਾ' ਦਾ ਖ਼ਿਆਲ ਵਧਾਇਆ ਜਾਂਦਾ ਹੈ, ਜਿਵੇਂ ਦਇਆ ਮਯ—ਦਇਆ ਨਾਲ ਭਰਪੂਰ} ਲਹਰਾਂ ਨਾਲ ਭਰਪੂਰ । ਓਦਧਿ—{ਸੰ. ਉਦਧਿ, ਉਦਧਿ} ਸਮੁੰਦਰ ।੧।

ਸ਼ਬਦਾਰਥ ਸ਼੍ਰੋਮਣੀ ਕਮੇਟੀ, ਐਡੀਸ਼ਨ ਅਕਤੂਬਰ ੨੦੦੮, ਪੋਥੀ ਪਹਿਲੀ, ਪੰਨਾ ੬੫੭

੨੧. ਅਨਲ (ਸੰ. ਅਨਿਲ) ਹਵਾ। ਮਇ ਓਦਧਿ (ਸੰ. ਮਹੋਦਧਿ, ਮਹਾਂ ਉਦਧਿ) ਸਮੁੰਦਰ ਵਿਚ। ਬੇਅੰਤ ਹਵਾ (ਤੂਫਾਨ) ਦੇ ਚੱਲਣ ਨਾਲ ਜਿਸ ਤਰ੍ਹਾਂ ਸਮੁੰਦਰ ਵਿਚ ਲਹਿਰਾਂ ਉਠਦੀਆਂ ਹਨ ਪਰ ਓਹ ਕੇਵਲ ਪਾਣੀ ਦੇ ਅੰਦਰ ਪਾਣੀ ਹੀ ਹੁੰਦੀਆਂ ਹਨ (ਲਹਿਰ ਤੇ ਸਮੁੰਦਰ ਦੇ ਪਾਣੀ ਵਿਚ ਕੋਈ ਫਰਕ ਨਹੀਂ)

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਸਤਵਾਂ ਪੰਨਾ ੫੦੦

(ਹੇ ਮਾਧਵੇ)! ਜਦੋਂ ਅਸੀਂ ਹੁੰਦੇ ਸਾਂ (ਭਾਵ ਮੇਰੇ ਅੰਦਰ ਹਉਮੈ ਸੀ) ਤਦੋਂ ਤੂੰ (ਮੇਰੇ ਅੰਦਰ ਨਹੀਂ ਸੀ ਵੱਸਦਾ) ਹੁਣ ਤੂੰ ਹੀ (ਤੂੰ ਹੀ ਹੋ ਰਹੀ ਹੈ), ਮੈਂ (ਮੈ) ਨਹੀਂ (ਰਹੀ ਭਾਵ ਮੈਂ ਮੁੱਕ ਗਈ ਹੈ) (ਹੁਣ ਇਕ ਹੋਣ ਦੀਆਂ ਮਿਸਾਲਾਂ ਦੇ ਰਹੇ ਹਨ)।

ਬੇਅੰਤ ਹਵਾ ਦੇ (ਚੱਲਣ ਨਾਲ) ਜਿਸ ਤਰ੍ਹਾਂ ਸਮੁੰਦਰ ਵਿੱਚ ਲਹਿਰਾਂ ਉਠਦੀਆਂ ਹਨ (ਪਰ ਉਹ) ਕੇਵਲ ਪਾਣੀ ਦੇ ਅੰਦਰ ਪਾਣੀ (ਹੀ ਹੁੰਦੀਆਂ ਹਨ ਭਾਵ ਲਹਿਰਾਂ ਤੇ ਸਮੁੰਦਰ ਦੇ ਪਾਣੀ ਵਾਂਗ ਸਾਡੇ ਵਿੱਚ ਕੋਈ ਫਰਕ ਨਹੀਂ ਰਿਹਾ)।੧।

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੪ ਪੰਨਾ ੨੧੫੭

ਜਦ ਮੇਰੇ ਵਿਚ ਅਪਣੱਤ ਸੀ, ਤਦ ਤੂੰ ਮੇਰੇ ਵਿੱਚ ਨਹੀਂ ਸੈਂ, ਹੁਣ ਜਦ ਤੂੰ ਮੇਰੇ ਅੰਦਰ ਹੈਂ, ਮੇਰੀ ਹਉਮੈਂ ਦੂਰ ਹੋ ਗਈ ਹੈ। ਜਿਵੇਂ ਪਵਨ ਦੇ ਨਾਲ ਵੱਡੇ ਸਮੁੰਦਰ ਵਿੱਚ ਭਾਰੀ ਛੱਲਾਂ ਉਠਦੀਆਂ ਹਨ, ਪਰੰਤੂ ਪਾਣੀ ਵਿਚ ਉਹ ਸਿਰਫ ਪਾਣੀ ਹੀ ਹਨ।

ਭਗਤ ਬਾਣੀ ਸਟੀਕ, ਪੰਡਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ) ਪੰਨਾ ੧੬੫

ਜਦੋਂ ਅਸਾਂ (ਆਪਣੇ ਆਪ ਨੂੰ ਚੁਮਾਰ ਮੰਨਿਆ) ਹੁੰਦਾ ਸੀ, ਤਦੋਂ ਤੂੰ (ਪ੍ਰਤੱਖ) ਨਹੀਂ (ਹੁੰਦਾ ਸੀ, ਅਤੇ) ਹੁਣ (ਤਾਂ ਸਭਨਾਂ ਰੂਪਾਂ ਵਿਚ) ਤੂਹੀ ਹੈਂ, ਮੈਂ (ਤੈਥੋਂ ਭਿੰਨ) ਨਹੀਂ ਹਾਂ।

੨) ਅਥਵਾ - ਜਦੋਂ ਅਸੀਂ (ਦੇਹ, ਪ੍ਰਾਣ, ਇੰਦ੍ਰੀਆਂ ਦੇ ਮੇਲ ਕਰਕੇ ਜੀਵ ਭਾਵ ਨੂੰ ਪ੍ਰਾਪਤ) ਹੋ ਰਹੇ ਸਾਂ, ਪਦੋਂ ਤੂੰ, ਸਾਡਾ (ਅਪਨਾ ਆਪ ਹੋ ਕੇ ਭੀ ਪ੍ਰਤੀਤ) ਨਹੀਂ ਹੁੰਦਾ ਸੀ, ਹੁਣ (ਇਸ ਗਿਆਨ ਕਾਲ ਵਿਚ ਭੇਦ ਕਤਨ ਕਰਨ ਵਾਲੀਆਂ ਉਪਾਧੀਆਂ ਨੂੰ ਮਿਥਿਆ ਜਾਣ ਲੈਣ ਕਰਕੇ) ਇਕ ਤੂੰ ਹੀ (ਦਿੱਸ) ਰਿਹਾ ਹੈਂ, ਮੈਂ ਤੈਥੋਂ ਭਿੰਨ ਜੀਵ) ਨਹੀਂ ਰਿਹਾ ਹਾਂ।

ਜਿਸ ਤਰ੍ਹਾਂ (ਅਨਲ) ਪਵਣ ਦੇ ਬੇਗ ਕਰਕੇ (ਮਇਓ ਦਧਿ ਮਹੋਦਧਿ) ਸਮੁੰਦਰ ਵਿਚ ਅਗੰਮ ਲੈਹਰਾਂ (ਹੋ ਜਾਂਦੀਆਂ ਹਨ, ਪਰ ਉਹ), ਕੇਵਲ ਪਾਣੀ ਵਿਚ ਪਾਣੀ (ਹੀ ਹੁੰਦੀਆਂ ਹਨ, ਇਵੇਂ ਹੀ ਤੇਰੇ ਵਿਚ ਫੁਰਨਾ ਹੋਣ ਕਰਕੇ ਅਨੇਕਾਂ ਦੇਹਾਂ ਰੂਪ ਲੈਹਰਾਂ ਹੋ ਗਈਆਂ ਹਨ, ਪਰ ਵਾਸਤਵ ਤੇਰੇ ਵਿਚ ਇਹ ਤੇਰਾ ਹੀ ਰੂਪ ਹਨ)॥

ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ ਕ੍ਰਿਤ ਸ਼੍ਰੀ ਮਾਨ ਸੰਤ ਸੰਪੂਰਨ ਸਿੰਘ ਜੀ, ਪੰਨਾ ੨੨੫

ਜਦ ਅਸੀਂ ਹੁੰਦੇ ਸਾਂ (ਦੇਹ ਅਭਿਮਾਨਧਾਰੀ ਜੀਵ) ਤਦ ਤੂੰ ਨਹੀਂ (ਭਾਸਦਾ) ਸੈਂ, ਹੁਣ ਤੂੰ ਹੀ ਤੂੰ ਹੈਂ (ਤੇ) ਮੈਂ ਨਹੀਂ (ਜਾਪਦਾ) ਹਾਂ। ਅਗਨੀ (ਦੇ ਚਿੰਗਾੜਾੜੇ) ਅਗਮ (ਅਨੰਤ) ਹੁੰਦੇ ਹਨ ਜਿਸ ਤਰ੍ਹਾਂ (ਅਗਨੀ ਦਾ ਰੂਪ ਹੀ, ਤੇ ਲਹਰਾਂ (ਤਰੰਗਾਂ) ਹੁੰਦੀਆਂ ਹਨ ਸਮੁੰਦਰ ਅੰਦਰ ਜਿਸ ਤਰ੍ਹਾਂ ਜਲ ਵਿਖੇ ਕੇਵਲ (ਨਰੋਲ_ ਜਲਮਯ (ਜਲ ਸਰੂਪ ਹੀ)॥

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ, ਕ੍ਰਿਤ ਪੰਡਤ ਸ਼ਾਮ ਸਿੰਘ ਜੀ, ਪੰਨਾ ੪੩੦

ਰਵਦਾਸ ਜਬ ਹਮ ਹੋਤੇ ਹੰਕਾਰ ਥਾ। ਅਬ ਐਸੇ ਜਾਨਿਆ ਹੈ ਜੈਸੇ ਅਨਲ ਪੌਨ

ਕਰਕੇ ਅਗਮ ਅਗਿਣਤ ਹੀ ਲਹਰਾਂ ਮਯੋਦਧਿ ਸਮੁੰਦਰ ਮੇਂ ਉਠਤੀ ਹੈਂ ਜਬ ਤਲਕ ਪੌਨ ਹੈ ਤਬ ਪ੍ਰਯੰਤ ਭਿੰਨ ਦੇਖੀਤੀ ਹੈ ਪੌਨ ਕੇ ਅਭਾਵ ਤੇਂ ਜਲ ਜਲ ਮਾਹਿ ਲੀਨ ਭਈਆਂ ਤਬ ਕੇਵਲ ਜਲ ਹੀ ਹੈ ਤਾਂ ਚਿਤ ਬਾਤ ਕੇਸਾਂ ਤਨੇ ਅਹੰਤੰ ਲਹਰ ਕਾ ਅਭਾਵ ਭਯਾ ਹੈ ਤੂੰ ਹੀ ਤੂੰ ਹੈ ਪ੍ਰਮਾਨ ਹੌ ਅੰਬੋਧਅਨੰਤ ਗਤਿ ੧

ਭਗਤ ਬਾਣੀ, ਸ੍ਰੀਮਤ ਪੰਡਤ ਤਾਰਾ ਸਿੰਘ ਨਰੋਤਮ, ਪੰਨਾ ੨੯

ਹੇ ਪਰਮੇਸ਼੍ਵਰ ਜਬ ਹਮ ਅਪਨੇ ਕੋ ਚਮਾਰ ਜਾਨ ਕਰ ਛੂਤ ਕਰਨੇ ਵਾਲੇ ਹੋਤੇ ਏ, ਤਬ ਤੂ ਨਾਹੀ, ਤਿਸ ਸਮੇਂ ਆਪ ਨਹੀਂ ਪ੍ਰਾਪਤ ਹੂਏ ਥੇ। ਮੈ ਨਾਹੀ, ਜੋ ਮੈਂ ਆਪ ਕੋ ਚਮਾਰ ਜੀ ਦੇਹ ਮਾਤ੍ਰ ਜਾਨਤਾ ਥਾ ਸੋ ਨਹੀਂ ਰਹਿਆ। ਜੇ ਕਰ ਆਪ ਕਹੋ ਰਹੋ ਸਰੂਪ ਏਕ ਦੇਹ ਤੋ ਤੇਰੀ ਮੇਰੀ ਏਕ ਨਹੀਂ ਤਬ ਸੁਨੋ ਅਗਨਿ ਕੇ ਸਭ ਕਾਰਜ ਅਗਨਿ ਰੂਪ ਔ ਜਲ ਕੇ ਸਭ ਕਾਰਜ ਜੈਸੇ ਜਲ ਰੂਪ ਹੈਂ। ਤੈਸੇ ਆਪ ਕੇ ਕਾਰਜ ਦੇਹ ਭੀ ਆਪ ਸੇ ਜੁਦੇ ਨਹੀਂ ਆਪ ਕਾ ਰੂਪ ਹੈ। ਸੋਈ ਕਹੇ ਅਨਲ ਇਤਿ, ਹੇ ਪਰਮੇਸ਼੍ਵਰ ਅਗਨੀ ਜੈਸੇ ਦੀਪ ਮਸਾਲਾਦਿ ਅਗਮ, ਅਨੰਤ ਭੇਦ ਸਭ ਅਗਣਿ ਰੂਪ ਹੈਂ। ਅਗਨਿ ਸੇ ਭਿੰਨ ਨਹੀਂ। ਪੁਨਾ ਸਮੁਦ੍ਰ ਜਲਕੇ ਲਹਰਿ, ਤਰੰਗ ਬੁਦਬੁਦੇ ਮਇਓ ਦਧਿ, ਉਦਧਿ ਮਯ ਭਾਵ ਸਮੁਦ੍ਰ ਰੂਪ ਹੈਂ। ਯਾ ਤੇ ਤਰੰਗਾਦਿ ਜਲ ਕੇਵਲ, ਏਕ ਰੂਪ ਹੈ ਸਮੁਦ੍ਰ ਜਲ ਵਿਖੇ ਤਾਂ ਸੇ ਭਿੰਨ ਨਹੀਂ। ਤੈਸੇ ਆਪ ਸੇ ਉਪਜੇ ਨਿਖਲ ਦੇਹ ਭੀ ਆਪਸੇ ਭਿੰਨ ਨਹੀਂ।

ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ

ਮਇਓਦਧਿ ਸੰ. ਮਹੋਦਧਿ. ਸੰਗ਼ਯਾ - ਬਹੁਤ ਪਾਣੀ ਧਾਰਨ ਵਾਲਾ, ਸਮੁੰਦਰ "ਅਨਲ ਅਗਮ ਜੈਸੇ ਲਹਰਿ ਮਇ ਓਦਧਿ" ਅਨਿਲ (ਪਵਨ) ਦੇ ਸੰਯੋਗ ਕਰਕੇ ਜੈਸੇ ਮਹੋਦਧਿ (ਸਮੁੰਦਰ) ਵਿਚ ਅਗਮ (ਅਨੰਤ) ਤਰੰਗ ਉਠਦੇ ਹਨ.

ਮਯ. ਪ. ਜਦ ਮਯ ਸ਼ਬਦ ਦੂਜੇ ਸ਼ਬਦ ਦੇ ਅੰਤ ਆਉਂਦਾ ਹੈ ਤਦ ਅਰਥ ਹੁੰਦਾ ਹੈ - ਤਦ੍ਰੂਪ ਅਧਿਕਤਾ ਵਾਲਾ ਵਿਕਾਰ ਰੂਪ ਆਦਿ, ਜੈਸੇ - ਮਣਿਮਯ, ਸੁਵਰਣਮਯ, ਆਨੰਦਮਯ ਆਦਿ। (ਪੰਨਾ ੭੧੩)

ਸ਼੍ਰੀ ਗੁਰੂ ਗ੍ਰੰਥ ਕੋਸ਼, ਸ੍ਰੀਮਤ ਪੰਡਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ, ਜਿਲਦ ਦੂਜੀ ਪੰਨਾ ੨੨੬

ਮਇਓਦਧ (ਅਧਿ.ਸੰਸਕ੍ਰਿਤ ਮਹਾਂ=ਵਡਾ+ਉਦਧਿ=ਸਮੁੰਦਰ) ੧. ਮਹਾਂ ਸਾਗਰ, ਬੜਾ ਸਮੁੰਦਰ। ਯਥਾ-"ਅਨਲ ਅਗ਼ਮ ਜੈਸੇ ਲਹਰਿ ਮਇਓਦਧਿ ਜਲ ਕੇਵਲ ਜਲ ਮਾਂਹੀ"। (ਅਣਲ) ਪੌਣ ਦੇ ਨਾਲ ਸਮੁੰਦਰ ਵਿਚੰ (ਅਗਮ) ਭਾਰੀ ਲਹਿਰਾਂ ਉਠਦੀਆਂ ਹਨ, ਪਰੰਤੂ ਜਲ ਵਿਚ ਮਿਲ ਕੇ ਕੇਵਲ ਜਲ ਰੂਪ ਹੋ ਜਾਂਦੀਆਂ ਹਨ। ੨. (ਮਾਇ=ਰੂਪ+ਉਦਧਿ=ਸਮੁੰਦਰ) ਰੂਪ ਸਮੁੰਦਰ। ਤੁਕ ਦਾ ਅਰਥ-ਲਹਿਰ ਰੂਪ ਸਮੁੰਦਰ ਦੇ ਜਲ ਵਿਚ ਲਹਿਰਾਂ ਕੇਵਲ ਜਲ ਰੂਪ ਹੀ ਹੋ ਜਾਂਦੀਆਂ ਹਨ।

ਵਿਸ਼ੇਸ਼ ਨੋਟ: ਬਹੁਤੇ ਟੀਕਾਕਾਰਾਂ ਨੇ ਮਇਓਦਧਿ ਸ਼ਬਦ ਸੰ. ਦੇ ਮਹੋਦਧਿ

ਬਣਾਇਆ ਹੈ। ਸਭ ਨਾਲੋਂ ਨੇੜੇ ਰਹਿ ਕੇ ਪ੍ਰੋ. ਸਾਹਿਬ ਸਿੰਘ ਜੀ, ਗਿਆਨੀ ਹਰਿਬੰਸ ਸਿੰਘ ਜੀ ਤੇ ਦੂਸਰੇ ਅਰਥ ਵਿਚ ਪੰਡਤ ਹਜ਼ਾਰਾ ਸਿੰਘ ਜੀ ਅਤੇ ਗੁਰਬਾਣੀ ਪਾਠ ਦਰਸ਼ਨ ਟਕਸਾਲ ਭਿੰਡਰਾਂ ਵਾਲੇ ਪੰਨਾ ਨੇ ਲਹਰਿ ਮਇ ਓਦਧਿ ਪਾਠ ਮੰਨ ਕੇ ਜਿਵੇਂ ਗੁਰਬਾਣੀ ਵਿਚ ਅਨੰਦਮੈ, ਸ੍ਰਬ ਮਯ, ਸਰਬਮੈ, ਕਰੁਣਾਮੈ, ਕਰੁਣਾਮਏ, ਕਰੁਣਾਮਯਹ, ਕਲਿਆਣਮੈ ਆਉਂਦਾ ਹੈ। ਇਹ ਪਿਛੇਤਰ ਦੇ ਰੂਪ ਵਿਚ ਮਿਲਦਾ ਹੈ ਜਿਸ ਦਾ ਅਰਥ ਹੈ ਰੂਪ ਭਾਵ ਲਹਰਿ ਮਇ= ਲਹਰਿ ਰੂਪ। ਸੰਸਕ੍ਰਿਤ ਦਾ ਮੂਲ ਸ਼ਬਦ ਉਦਧਿ ਹੈ ਗੁਰਬਾਣੀ ਵਿਚ 'ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ  ਹਰਿ ਨਾਮ ਨਗ ਹੀਰ ਮਣਿ ਮਿਲਤ ਲਿਵ ਲਾਈਐ॥ ਜਿਵੇਂ ਬਹੁਤ ਤੇਜ਼ ਝੱਖੜ ਆਉਣ ਨਾਲ ਸਮੁੰਦਰ ਲਹਰਿ ਰੂਪ ਹੋ ਜਾਂਦਾ ਹੈ। ਵੱਡੀਆਂ-ਵੱਡੀਆਂ ਲਹਿਰਾਂ ਹੀ ਨਜ਼ਰ ਆਉਂਦੀਆਂ, ਝੱਗ ਬਣਦੀ ਤੇ ਬੁਦਬੁਦੇ ਵੀ ਉਠਦੇ ਹਨ। ਜਦੋਂ ਤੁਫਾਨ ਜਾਂ ਝੱਖੜ ਬੰਦ ਜਾਂਦਾ ਹੈ ਤਾਂ ਇਹ ਲਹਿਰਾਂ, ਬੁਦਬੁਦੇ, ਝੱਗ  ਆਦਿ ਸਭ ਸਮੁੰਦਰ ਰੂਪ ਹੀ ਹੋ ਜਾਂਦੇ ਹਨ। ਜਿਵੇਂ 'ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥'

ਚਲਦਾ....

---

## *ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਂਵ...*

*ਸਫਾ ੫੧ ਦਾ ਬਾਕੀ*

*੩. ਪ੍ਰੋ. ਸਾਹਿਬ ਸਿੰਘ, ਗੁਰਬਾਣੀ ਵਿਆਕਰਣ, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੧੯੭੯.*
*੪. ਡਾ. ਹਰਕੀਰਤ ਸਿੰਘ, ਸਾਡੀ ਭਾਸ਼ਾ,ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ. ੨੦੦੪*
*੫. ਡਾ. ਹਰਕੀਰਤ ਸਿੰਘ, ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ,ਪਟਿਆਲਾ, ੧੯੯੭.*
*੬. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਭਾਸ਼ਾ ਵਿਭਾਗ, ਪੰਜਾਬ,੧੯੯੯*
*੭. ਡਾ. ਕਾਲਾ ਸਿੰਘ ਬੇਦੀ, ਪੰਜਾਬੀ ਭਾਸ਼ਾ ਵਿਗਿਆਨ, ਭਾਸ਼ਾ ਵਿਭਾਗ, ਪੰਜਾਬ ੧੯੯੧*
*੮. ਡਾ. ਜਗਜੀਤ ਸਿੰਘ, ਪੰਜਾਬੀ ਵਿਆਕਰਣ ਸ੍ਰੇਣੀਆਂ ਅਤੇ ਇਕਾਈਆਂ, ਨਿਊ ਬੁੱਕ ਕੰਪਨੀ, ਜਲੰਧਰ, ੧੯੮੮.*
*੯. ਜੀ. ਐਸ.ਰਿਆਲ, ਪੰਜਾਬੀ ਭਾਸ਼ਾ ਦਾ ਨਿਰੁਕਤ ਕੋਸ਼, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੨੦੦੬*
*੧੦. ਸ. ਜੋਗਿੰਦਰ ਸਿੰਘ ਤਲਵਾੜਾ, ਗੁਰਬਾਣੀ ਦਾ ਸਰਲ ਵਿਆਕਰਣ ਬੋਧ (ਜਿਲਦ ੧,੨), ਸਿੰਘ ਬ੍ਰਦਰਜ਼ ਸ੍ਰੀ ਅੰਮ੍ਰਿਤਸਰ, ੨੦੦੪*
*੧੧. ਸ. ਜੋਗਿੰਦਰ ਸਿੰਘ ਪੁਆਰ, ਭਾਸ਼ਾ ਵਿਗਿਆਨ: ਸੰਕਲਪ ਅਤੇ ਦਿਸ਼ਾਵਾਂ, ਪੰਜਾਬੀ ਭਾਸ਼ਾ ਅਕਾਦਮੀ, ਲਾਇਲਪੁਰ ਖਾਲਸਾ ਕਾਲਜ, ਜਲੰਧਰ, ੧੯੯੨.*
*੧੨. ਸ੍ਰੀ. ਦੁਨੀ ਚੰਦ, ਪੰਜਾਬੀ ਭਾਸ਼ਾ ਦਾ ਵਿਆਕਰਣ, ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ, ਚੰਡੀਗੜ੍ਹ, ੧੯੬੪.*

# ਸ੍ਰੀ ਗੁਰੂ ਅੰਗਦ ਦੇਵ ਜੀ

*-ਸ. ਦਲਜੀਤ ਸਿੰਘ**

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਮ ਭਾਈ ਲਹਿਣਾ ਜੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ਿਸ਼ ਦਾ ਸਦਕਾ ਭਾਈ ਲਹਿਣਾ ਜੀ ਤੋਂ ਸ੍ਰੀ ਗੁਰੂ ਅੰਗਦ ਰੂਪ ਹੋ ਗਏ। ਭਾਈ ਲਹਿਣਾ ਜੀ ਦਾ ਜਨਮ ੧੫੦੪ ਈ: ਨੂੰ ਅਜੋਕੇ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਮਤੇ ਦੀ ਸਰਾਂ (ਸਰਾਂਏ ਨਾਗਾ)ਵਿਖੇ ਹੋਇਆ। ਆਪ ਜੀ ਦੇ ਪਿਤਾ ਜੀ ਦਾ ਨਾਮ ਭਾਈ ਫੇਰੂ ਮੱਲ ਅਤੇ ਮਾਤਾ ਜੀ ਦਾ ਨਾਮ ਦਇਆ ਕੌਰ ਸੀ। ਆਪ ਜੀ ਦੇ ਪਿਤਾ ਜੀ ਇਕ ਵਪਾਰੀ ਸਨ। ਗਰੀਬੀ ਕਾਰਨ ਭਾਈ ਫੇਰੂ ਮੱਲ ਜੀ ਆਪਣਾ ਜੱਦੀ ਪਿੰਡ ਛੱਡ ਕੇ ਹਰੀਕੇ ਚਲੇ ਗਏ ਤੇ ਫਿਰ ਉੱਥੋਂ ਖਡੂਰ ਸਾਹਿਬ ਪੁੱਜ ਗਏ।ਭਾਈ ਲਹਿਣਾ ਜੀ ਦਾ ਵਿਆਹ ੧੫੧੯ ਈ: ਨੂੰ ਬੀਬੀ ਖੀਵੀ ਜੀ ਨਾਲ ਹੋਇਆ। ਭਾਈ ਲਹਿਣਾ ਜੀ ਦੇ ਘਰ ਦੋ ਸਪੁੱਤਰਾਂ ਬਾਬਾ ਦਾਤੂ ਜੀ ਅਤੇ ਬਾਬਾ ਦਾਸੂ ਜੀ ਅਤੇ ਦੋ ਸਪੁੱਤਰੀਆਂ ਬੀਬੀ ਅਣੋਖੀ ਜੀ ਤੇ ਬੀਬੀ ਅਮਰੋ ਜੀ ਨੇ ਜਨਮ ਲਿਆ।

ਭਾਈ ਲਹਿਣਾ ਜੀ ਹਰ ਸਾਲ ਸੰਗ ਲੈ ਕੇ ਦੇਵੀ ਦਰਸ਼ਨ ਲਈ ਜਾਇਆ ਕਰਦੇ ਸਨ। ਇਕ ਵਾਰ ਜਵਾਲਾਮੁਖੀ ਦੀ ਯਾਤਰਾ ਲਈ ਭਗਤਾਂ ਦਾ ਸੰਗ ਲੈ ਕੇ ਜਾਂਦੇ ਹੋਏ ਰਸਤੇ ਵਿਚ ਭਾਈ ਲਹਿਣਾ ਜੀ ਨੇ ਖਡੂਰ ਸਾਹਿਬ ਵਿਖੇ ਪੜਾਅ ਕੀਤਾ। ਖਡੂਰ ਸਾਹਿਬ ਵਿਖੇ ਟੋਭੇ 'ਤੇ ਵਿਸ਼ਰਾਮ ਕਰਨ ਲੱਗਿਆਂ ਭਾਈ ਲਹਿਣਾ ਜੀ ਦੇ ਕੰਨਾਂ ਵਿਚ ਕਿਸੇ ਪੁਰਖ ਵੱਲੋਂ ਗੁਰਬਾਣੀ ਦਾ ਪਾਠ ਕਰਨ ਦੀ ਮਿੱਠੀ ਅਵਾਜ਼ ਪਈ। ਉਸ ਸੱਜਣ ਦੀ ਰਸ-ਭਿੰਨੀ ਬਾਣੀ ਤੋਂ ਪ੍ਰਭਾਵਿਤ ਹੋ ਕੇ ਭਾਈ ਲਹਿਣਾ ਜੀ ਉਸ ਕੋਲ ਜਾ ਕੇ ਪਾਠ ਸੁਣਨ ਲੱਗੇ। ਬਾਣੀ ਭਾਈ ਜੋਧ ਸਿੰਘ ਜੀ ਗਾ ਰਹੇ ਸਨ, ਜੋ ਖਡੂਰ ਸਾਹਿਬ ਦੇ ਵਸਨੀਕ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਸਿੱਖ ਸਨ। ਗੁਰਬਾਣੀ ਦਾ ਪਾਠ ਸੁਣ ਕੇ ਭਾਈ ਲਹਿਣਾ ਜੀ ਦੇ ਮਨ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਦੀ ਇੱਛਾ ਪੈਦਾ ਹੋ ਗਈ।

ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਲਈ ਕਰਤਾਰਪੁਰ ਸਾਹਿਬ (ਪਾਕਿਸਤਾਨ) ਵਿਖੇ ਰੁਕੇ। ਕਰਤਾਰਪੁਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਡੇਰੇ ਨੂੰ ਜਾਂਦਿਆਂ ਹੋਇਆਂ ਭਾਈ ਲਹਿਣਾ ਜੀ ਨੇ ਇਕ ਬਜ਼ੁਰਗ ਕੋਲੋਂ ਡੇਰੇ ਦਾ ਰਾਹ ਪੁੱਛਿਆ ਤਾਂ ਉਸ ਬਜ਼ੁਰਗ ਨੇ ਮੁਸਕਰਾਅ ਕੇ ਕਿਹਾ ਪੁਰਖਾ, ਮੇਰੇ ਮਗਰ ਘੋੜੀ

*ਸਹਾਇਤਾ ਬ੍ਰਾਂਚ, ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਸ੍ਰੀ ਅੰਮ੍ਰਿਤਸਰ।ਮੋ:੯੯੫੫੨-੦੪੩੫੨

ਲਈ ਆ, ਮੈਂ ਵੀ ਉਧਰ ਹੀ ਜਾਣਾ ਹੈ। ਡੇਰੇ ਪਹੁੰਚ ਕੇ ਭਾਈ ਲਹਿਣਾ ਜੀ ਨੂੰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਪਤਾ ਲੱਗਾ ਤਾਂ ਹੈਰਾਨ ਹੋ ਗਏ ਕਿ ਇਹ ਤਾਂ ਉਹ ਹੀ ਹਨ ਜੋ ਮੇਰੀ ਘੋੜੀ ਦੇ ਅੱਗੇ-ਅੱਗੇ ਤੁਰ ਕੇ ਆਏ ਹਨ। ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ 'ਤੇ ਡਿੱਗ ਪਏ ਤੇ ਬੋਲੇ ਕਿ ਮੈਥੋਂ ਬਹੁਤ ਵੱਡੀ ਭੁੱਲ ਹੋ ਗਈ ਹੈ, ਮੈਂ ਘੋੜੀ ਉੱਪਰ ਚੜ੍ਹ ਕੇ ਆਇਆ ਹਾਂ ਅਤੇ ਆਪ ਪੈਦਲ ਆਏ ਹੋ! ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਪੁਰਖਾ ਤੇਰਾ ਨਾਮ ਕੀ ਹੈ ? ਭਾਈ ਲਹਿਣਾ ਜੀ ਨੇ ਕਿਹਾ ਮੇਰਾ ਨਾਮ ਲਹਿਣਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਦਾ ਸਿਰ ਪਿਆਰ ਨਾਲ ਪਲੋਸਿਆ ਤੇ ਕਿਹਾ ਕਿ ਤੈਥੋਂ ਕੋਈ ਭੁੱਲ ਨਹੀਂ ਹੋਈ ਹੈ, ਤੂੰ ਲੈਣਾ ਹੈ ਤਾਂ ਅਸੀ ਤੇਰਾ ਦੇਣਾ ਹੈ। ਲੈਣਦਾਰ ਹਮੇਸ਼ਾਂ ਦੇਣਦਾਰਾਂ ਦੇ ਘਰ ਘੋੜੀ ਚੜ੍ਹ ਕੇ ਹੀ ਆਉਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਭਾਈ ਲਹਿਣਾ ਜੀ ਦੇ ਮਨ ਦੀ ਭਟਕਣਾ ਖਤਮ ਹੋ ਗਈ ਤਾਂ ਉਨ੍ਹਾਂ ਨੇ ਸਤਿਗੁਰੂ ਦੇ ਚਰਨਾਂ ਵਿਚ ਟਿਕਣ ਦਾ ਫੈਸਲਾ ਲੈ ਲਿਆ।

ਭਾਈ ਲਹਿਣਾ ਜੀ ਨੇ ਸ਼ਰਧਾ ਨਾਲ ਗੁਰੂ ਜੀ ਦੀ ਸੇਵਾ ਕੀਤੀ। ਭਾਈ ਲਹਿਣਾ ਜੀ ਦੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਕਈ ਸਾਰੀਆਂ ਪ੍ਰੀਖਿਆਵਾਂ ਲਈਆਂ ਗਈਆਂ ਜਿਨ੍ਹਾਂ ਦਾ ਸੰਖੇਪ ਬਿਉਰਾ ਇਸ ਪ੍ਰਕਾਰ ਹੈ :- ਨਦੀਨ ਦੀ ਪੰਡ ਚੁੱਕਣਾ, ਪਾਣੀ ਦੇ ਗੰਦੇ ਟੋਏ ਵਿੱਚੋਂ ਕਟੋਰਾ ਕੱਢਣਾ। ਮੋਈ ਚੂਹੀ ਧਰਮਸ਼ਾਲਾ 'ਚੋਂ ਬਾਹਰ ਸੁੱਟਣਾ, ਸਰਦੀ ਵਿਚ ਅੱਧੀ ਰਾਤ ਨੂੰ ਧਰਮਸ਼ਾਲਾ ਦੀ ਢੱਠੀ ਕੰਧ ਉਸਾਰਨੀ ਤੇ ਦਰਿਆ ਰਾਵੀ 'ਤੇ ਕੱਪੜੇ ਧੋਣੇ ਆਦਿ ਪਰਖਾਂ ਵਿੱਚੋਂ ਲੰਘ ਕੇ ਗੁਰਗੱਦੀ ਲਈ ਸਫਲ ਹੋਏ। ਆਪ ਜੀ ਦੀ ਸੇਵਾ-ਭਾਵਨਾ ਤੋਂ ਖੁਸ਼ ਹੋ ਕੇ ੧੫੩੯ ਈ: ਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪ ਜੀ ਨੂੰ ਗੁਰਗੱਦੀ 'ਤੇ ਬਿਰਾਜਮਾਨ ਕਰ ਕੇ ਮੱਥਾ ਟੇਕਿਆ ਅਤੇ ਭਾਈ ਲਹਿਣਾ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਬਣਾ ਦਿੱਤਾ।

ਬਾਬਾ ਸ੍ਰੀ ਚੰਦ ਦੀ ਵਿਰੋਧਤਾ ਦੇ ਕਾਰਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਹੁਕਮ ਮੰਨ ਕੇ ਆਪ ਖਡੂਰ ਸਾਹਿਬ ਆ ਗਏ। ਬਾਬਾ ਬੁੱਢਾ ਸਾਹਿਬ ਜੀ ਵਰਗੇ ਉੱਘੇ ਸਿੱਖਾਂ ਦੀ ਬੇਨਤੀ 'ਤੇ ਉਹ ਆਪਣੇ ਸਿੱਖਾਂ ਨੂੰ ਉੱਦਮੀ ਅਗਵਾਈ ਦੇਣ ਲਈ ਫਿਰ ਅੱਗੇ ਆਏ। ਸਿੱਖ ਸੰਗਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਨਮੁਖ ਜੁੜਨ ਲੱਗੀਆਂ ਅਤੇ ਨੇਮ ਪੂਰਵਕ ਗੁਰਬਾਣੀ ਦੇ ਪ੍ਰਵਾਹ ਅਰੰਭ ਹੋ ਗਏ। 'ਲੰਗਰ ਪ੍ਰਥਾ' ਜਾਰੀ ਰੱਖੀ ਜਿਸ ਦੀ ਦੇਖ-ਭਾਲ ਮਾਤਾ ਖੀਵੀ ਜੀ ਕਰਦੇ ਸਨ।

ਗੁਰੂ ਸਾਹਿਬ ਬੱਚਿਆਂ ਨੂੰ ਖੇਡਦਿਆਂ ਵੇਖਣ ਦੇ ਬੜੇ ਚਾਹਵਾਨ ਸਨ ਅਤੇ

ਕਦੇ-ਕਦੇ ਉਸ ਥਾਂ ਉੱਤੇ ਨੌਜਵਾਨਾਂ ਦੀਆਂ ਕੁਸ਼ਤੀਆਂ ਵੀ ਕਰਵਾਉਂਦੇ ਜਿਸ ਥਾਂ ਨੂੰ ਹੁਣ 'ਮੱਲ ਅਖਾੜਾ' ਕਹਿੰਦੇ ਹਨ। ਆਪ ਜੀ ਨੇ ਗੁਰਮੁਖੀ ਲਿਪੀ ਨੂੰ ਪ੍ਰਚਲਿਤ ਕੀਤਾ ਅਤੇ ਭਾਸ਼ਾ ਪੱਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਪੀ ਦਾ ਆਧਾਰ ਮੁੱਢ ਬੰਨਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚੀ ਸਾਰੀ ਬਾਣੀ ਸ੍ਰੀ ਗੁਰੂ ਅੰਗਦ ਦੇਵ ਜੀ ਕੋਲ ਮੌਜੂਦ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਾਣੀ ਨੂੰ ਜਗਤ ਉਧਾਰ ਲਈ ਪ੍ਰਗਟ ਕਰਦੇ ਸਮੇਂ ਆਪਣੀ ਬਾਣੀ ਵਿਚ 'ਨਾਨਕ ਪਦ' ਦੀ ਵਰਤੋਂ ਕੀਤੀ ਜਿਸ ਨੂੰ ਅਗਲੇਰੇ ਗੁਰੂ ਸਾਹਿਬਾਨ ਨੇ ਵੀ ਜਾਰੀ ਰੱਖਿਆ।

ਸ਼ੇਰ ਸ਼ਾਹ ਸੂਰੀ ਪਾਸੋਂ ਹਾਰ ਖਾ ਕੇ ਹਮਾਯੂੰ ਲਾਹੌਰ ਵੱਲ ਭੱਜਾ ਜਾ ਰਿਹਾ ਸੀ। ਉਸ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੋਭਾ ਸੁਣੀ ਅਤੇ ਦਰਸ਼ਨਾਂ ਨੂੰ ਆਇਆ। ਸ੍ਰੀ ਗੁਰੂ ਅੰਗਦ ਦੇਵ ਜੀ ਕਿਸੇ ਕੰਮ ਵਿਚ ਰੁਝੇ ਹੋਏ ਸਨ। ਹਮਾਯੂੰ ਕੁਝ ਚਿਰ ਖੜਾ ਰਿਹਾ। ਇਸ ਗੱਲ 'ਤੇ ਹਮਾਯੂੰ ਕ੍ਰੋਧਿਤ ਹੋਇਆ, ਉਸ ਨੇ ਤਲਵਾਰ ਧੂਹ ਲਈ ਤਾਂ ਗੁਰੂ ਸਾਹਿਬ ਬੜੇ ਧੀਰਜ ਨਾਲ ਹਮਾਯੂੰ ਨੂੰ ਸੰਬੋਧਿਤ ਹੋਏ, "ਤੇਰੀ ਇਹ ਤਲਵਾਰ ਸ਼ੇਰ ਸ਼ਾਹ ਸੂਰੀ ਨਾਲ ਲੜਾਈ ਕਰਦੇ ਸਮੇਂ ਕਿੱਥੇ ਗਈ ਸੀ"। ਗੁਰੂ ਜੀ ਦੀ ਇਹ ਗੱਲ ਸੁਣ ਕੇ ਹਮਾਯੂੰ ਬਹੁਤ ਸ਼ਰਮਿੰਦਾ ਹੋਇਆ। ਉਸ ਨੇ ਗੁਰੂ ਸਾਹਿਬ ਜੀ ਨੂੰ ਨਮਸਕਾਰ ਕੀਤੀ ਅਤੇ ਅਸ਼ੀਰਵਾਦ ਲੈ ਕੇ ਵਿਦਾ ਹੋਇਆ।

ਗੁਰਮਤਿ ਦੀ ਪ੍ਰਫੁਲਤਾ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਿੱਖ ਆਦਰਸ਼ਾਂ ਨੂੰ ਵਿਸ਼ੇਸ਼ਤਾ ਅਤੇ ਸਥਿਰਤਾ ਪ੍ਰਦਾਨ ਕੀਤੀ ਅਤੇ ਮਨੁੱਖਤਾ ਨੂੰ ਸੇਧ ਦਿੱਤੀ। ਜਿਸ ਜ਼ਿੰਮੇਵਾਰੀ ਦਾ ਬੋਝ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਮੋਢਿਆਂ 'ਤੇ ਰੱਖਿਆ ਸੀ ਗੁਰੂ ਜੀ ਨੇ ਉਸ ਨੂੰ ਪੂਰੀ ਤਰ੍ਹਾਂ ਨਿਭਾਇਆ। ਸ੍ਰੀ ਗੁਰੂ ਨਾਨਕ ਦੇਵ ਜੀ ਰਾਹੀਂ ਸਿਰਜੀ ਸਿੱਖ ਸੰਗਤ ਨੂੰ ਆਪ ਜੀ ਜੈਸਾ ਕਹਿਣੀ ਅਤੇ ਕਰਨੀ ਵਾਲਾ ਪੂਰਨ ਗੁਰੂ ਹੀ ਸੰਭਾਲ ਸਕਦਾ ਸੀ। ਇਹ ਕਹਿਣੀ ਅਤੇ ਕਰਨੀ ਦੀ ਸੁਮੇਲਤਾ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਦਰਸਾਅ ਕੇ ਪ੍ਰਮਾਣ ਦੇ ਦਿੱਤਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚੋਣ ਕਿੰਨੀ ਦਰੁਸਤ ਸੀ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣਾ ਉਤਰਾਧਿਕਾਰੀ ਚੁਣਨ ਤੋਂ ਪਹਿਲਾਂ ਆਪਣੇ ਪੂਰਵਾਧਿਕਾਰੀ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਤਰ੍ਹਾਂ ਆਪਣੇ ਪੁੱਤਰਾਂ ਅਤੇ ਸਿੱਖਾਂ ਨੂੰ ਬੜੀ ਕਰੜੀ ਪਰਖ ਵਿੱਚੋਂ ਦੀ ਲੰਘਾਇਆ ਅਤੇ ਬਾਬਾ ਅਮਰਦਾਸ ਜੀ ਨੂੰ ਗੁਰਗੱਦੀ ਲਈ ਸਭ ਤੋਂ ਯੋਗ ਪੁਰਸ਼ ਸਮਝਿਆ ਅਤੇ ਸਿੱਖ ਧਰਮ ਦੇ ਤੀਸਰੇ ਗੁਰੂ ਥਾਪਿਆ। ਇਸ ਉਪਰੰਤ ਸ੍ਰੀ ਗੁਰੂ ਅੰਗਦ ਦੇਵ ਜੀ ੧੫੫੨ ਈ: ਨੂੰ ਖਡੂਰ ਸਾਹਿਬ ਵਿਖੇ ਜੋਤੀ ਜੋਤ ਸਮਾ ਗਏ।

■

# ਸਾਰਾਗੜ੍ਹੀ ਦੀ ਜੰਗ

-ਪ੍ਰੋ. ਕਿਰਪਾਲ ਸਿੰਘ ਬਡੂੰਗਰ*

ਸਾਰਾਗੜ੍ਹੀ ਦੀ ਜੰਗ ਦੁਨੀਆ ਦੇ ਇਤਿਹਾਸ ਵਿਚ ਸਿੱਖਾਂ ਦੀ ਅਦੁੱਤੀ ਬੀਰਤਾ ਦੀ ਮਿਸਾਲ ਹੈ। ਭਾਰਤ ਦੀ ਪੱਛਮੀ ਸਰਹੱਦ ਸਦੀਆਂ ਤੋਂ ਭਾਰਤ ਲਈ ਦੁੱਖ ਤੇ ਮੁਸੀਬਤਾਂ ਲਿਆਉਂਦੀ ਰਹੀ ਹੈ। ਉੱਨ੍ਹੀਵੀਂ ਸਦੀ ਵਿਚ ਸਿੱਖ ਯੋਧਿਆਂ ਨੇ ਇਸ ਸਰਹੱਦ ਤੋਂ ਆਉਣ ਵਾਲੇ ਹਮਲਾਵਰਾਂ ਨੂੰ ਡੱਕਾ ਲਾਇਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦੀ ਹੱਦ ਵਧਾ ਕੇ ਦੱਰਾ ਖੈਬਰ ਤਕ ਕਰ ਲਈ ਸੀ। ਇਸੇ ਸਰਹੱਦ 'ਤੇ ਸਾਰਾਗੜ੍ਹੀ ਦੇ ਮੁਕਾਮ 'ਤੇ ੧੮੯੭ ਵਿਚ ਸਿੱਖ ਫ਼ੌਜੀਆਂ ਤੇ ਕਬਾਇਲੀਆਂ ਵਿਚਕਾਰ ਲੜਾਈ ਹੋਈ। ਇਸ ਲੜਾਈ ਵਿਚ ੨੧ ਸਿੱਖਾਂ ਨੇ ੧੦ ਹਜ਼ਾਰ ਕਬਾਇਲੀਆਂ ਦੇ ਘੇਰੇ ਵਿਚ ਜੰਗ ਕਰਦਿਆਂ ਸ਼ਹੀਦੀ ਪਾਈ ਸੀ।

ਸਿੱਖਾਂ ਤੋਂ ਬਿਨਾਂ ਸੰਸਾਰ ਵਿਚ ਅਜਿਹੀ ਕੋਈ ਕੌਮ ਨਹੀਂ ਹੋਵੇਗੀ ਜਿਸ ਦੇ ਯੋਧਿਆਂ ਦੀ ਪ੍ਰਸੰਸਾ ਕਿਸੇ ਹੋਰ ਕੌਮ ਨੇ ਕੀਤੀ ਹੋਵੇ। ਇਹ ਮਾਣ ਜੇ ਹਾਸਲ ਹੈ ਤਾਂ ਸਿਰਫ਼ ਸਿੱਖਾਂ ਨੂੰ ਹੀ ਹਾਸਲ ਹੈ। ਸਾਰਾਗੜ੍ਹੀ ਦੀ ਲੜਾਈ ਸਿੱਖਾਂ ਦੀ ਇਕ ਅਜਿਹੀ ਸੂਰਮਗਤੀ ਦੀ ਮਿਸਾਲ ਹੈ ਜਿਸ ਦੀ ਸ਼ਲਾਘਾ ਇੰਗਲੈਂਡ ਦੀ ਪਾਰਲੀਮੈਂਟ ਵਿਚ ਕੀਤੀ ਗਈ। ਇਸ ਨੂੰ ਅੰਗਰੇਜ਼ਾਂ ਦੀ ਖ਼ੁਦਗਰਜ਼ੀ ਵੀ ਸਮਝਿਆ ਜਾਂਦਾ ਹੈ ਪਰ ਇਹ ਖ਼ਿਆਲ ਠੀਕ ਨਹੀਂ ਹੈ। ਇਕ ਅੰਗਰੇਜ਼ ਅਫ਼ਸਰ ਕਰਨਲ ਕਨਿੰਘਮ ਨੇ ਸਿੱਖਾਂ ਦੀ ਸੂਰਬੀਰਤਾ ਨੂੰ ਉਦੋਂ ਵੀ ਸਲਾਹਿਆ ਸੀ ਜਦੋਂ ਸਿੱਖ ਅੰਗਰੇਜ਼ਾਂ ਦੇ ਵਿਰੁੱਧ ਲੜੇ ਸੀ। ਇਸੇ ਲੜਾਈ ਦਾ ਜਸ ਇਕ ਮੁਸਲਮਾਨ ਕਵੀ ਸ਼ਾਹ ਮੁਹੰਮਦ ਨੇ ਵੀ ਬਿਨਾਂ ਕਿਸੇ ਲੋਭ-ਲਾਲਚ ਦੇ ਆਪਣੀ ਵਾਰ ਵਿਚ ਗਾਇਆ ਹੈ। ਇਸ ਤੋਂ ਪਹਿਲਾਂ ਵੀ ਨਾਦਰ ਸ਼ਾਹ ਵਰਗੇ ਹਮਲਾਵਰ ਤੇ ਸਿੱਖਾਂ ਦੇ ਜਾਨੀ ਦੁਸ਼ਮਨ ਵੀ ਸਿੱਖਾਂ ਦੀ ਬਹਾਦਰੀ ਤੇ ਕੁਰਬਾਨੀ ਤੋਂ ਪ੍ਰਭਾਵਿਤ ਹੁੰਦੇ ਰਹੇ ਹਨ।

ਸਾਰਾਗੜ੍ਹੀ ਭਾਰਤ ਦੀ ਉੱਤਰ-ਪੱਛਮੀ ਸਰਹੱਦ 'ਤੇ ਕੋਹਾਟ ਜ਼ਿਲ੍ਹੇ ਦਾ ਇਕ ਪਿੰਡ ਹੈ। ਇੱਥੇ ੩੬ ਸਿੱਖ ਰਜਮੈਂਟ ਦੀ ਚੌਕੀ ਸੀ। ਇਹ ਚੌਕੀ ਕਿਲ੍ਹਾ ਲਾਕਹਾਰਟ ਤੋਂ ਕਾਫ਼ੀ ਦੂਰ ਸੀ। ਸਤੰਬਰ ੧੮੯੭ ਨੂੰ ਹਜ਼ਾਰਾਂ ਕਬਾਇਲੀਆਂ ਨੇ ਗੜ੍ਹੀ ਵਿਚ ਬਣੀ ਇਸ ਚੌਕੀ ਨੂੰ ਘੇਰਾ ਪਾ ਲਿਆ। ਉਹ ਇਸ ਚੌਕੀ ਨੂੰ ਤਬਾਹ ਕਰ ਦੇਣਾ ਚਾਹੁੰਦੇ ਸਨ। ਕਿਲ੍ਹਾ ਲਾਕਹਾਰਟ ਵਿਚ ਲੈਫ਼ਟੀਨੈਂਟ ਕਰਨਲ ਹਾਟਨ ਤਾਇਨਾਤ ਸੀ। ਉਸ ਨੇ ਸਿੱਖਾਂ ਨੂੰ ਬਹਾਦਰੀ ਨਾਲ ਮੁਕਾਬਲਾ ਕਰਨ ਲਈ ਕਿਹਾ। ਉਸ ਕਮਾਂਡਿੰਗ ਅਫ਼ਸਰ

* ਸਾਬਕਾ ਪ੍ਰਧਾਨ ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. ੯੮੧੫੮-੦੫੧੦੦

ਨਾਲ ਸਾਰਾਗੜ੍ਹੀ ਦਾ ਸੰਪਰਕ ਵਾਇਰਲੈੱਸ ਰਾਹੀਂ ਕਾਇਮ ਸੀ। ਕਬਾਇਲੀਆਂ ਨੇ ਗੜ੍ਹੀ 'ਤੇ ਧਾਵਾ ਬੋਲ ਦਿੱਤਾ। ਅੱਗੋਂ ਸ਼ਿੱਖਾਂ ਨੇ ਗੋਲੀਆਂ ਦੀ ਵਰਖਾ ਕਰ ਦਿੱਤੀ। ੬ ਘੰਟੇ ਦੇ ਯੁੱਧ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਹਮਲਾਵਰ ਕਬਾਇਲੀ ਮਾਰੇ ਗਏ ਤੇ ਬਹੁਤ ਸਾਰੇ ਜ਼ਖ਼ਮੀ ਹੋ ਗਏ। ੧੩ ਸਿੱਖ ਫ਼ੌਜੀ ਵੀ ਜ਼ਖ਼ਮੀ ਹੋ ਗਏ। ਕੁਝ ਕਬਾਇਲੀ ਗੜ੍ਹੀ ਦੇ ਨੇੜੇ ਆ ਕੇ ਪਾੜ ਪਾਉਣ ਵਿਚ ਸਫਲ ਹੋ ਗਏ। ਫਿਰ ਵੀ ਸਿੱਖ ਫ਼ੌਜੀਆਂ ਨੇ ਕਿਸੇ ਨੂੰ ਅੰਦਰ ਨਹੀਂ ਵੜਨ ਦਿੱਤਾ। ਆਖ਼ਿਰ ਕਬਾਇਲੀਆਂ ਨੇ ਗੜ੍ਹੀ ਨੂੰ ਅੱਗ ਲਾ ਦਿੱਤੀ। ਇਸ 'ਤੇ ਸਿੱਖ ਫ਼ੌਜੀਆਂ ਨੂੰ ਗੜ੍ਹੀ ਤੋਂ ਬਾਹਰ ਆਉਣਾ ਪਿਆ। ਉਨ੍ਹਾਂ ਨੇ ਰਾਈਫ਼ਲਾਂ 'ਤੇ ਬੈਨਟਾਂ ਚਾੜ੍ਹ ਲਈਆਂ ਤੇ ਅਨੇਕਾਂ ਨੂੰ ਮਾਰ ਕੇ ਸ਼ਹੀਦ ਹੋ ਗਏ।

ਸਿੱਖਾਂ ਦੀ ਇਸ ਬਹਾਦਰੀ ਤੋਂ ਅੰਗਰੇਜ਼ ਸਰਕਾਰ ਬਹੁਤ ਪ੍ਰਭਾਵਿਤ ਹੋਈ। ਇਨ੍ਹਾਂ ਸ਼ਹੀਦਾਂ ਦੇ ਪਰਵਾਰਾਂ ਨੂੰ ਸਰਕਾਰ ਵੱਲੋਂ 'ਇੰਡੀਅਨ ਆਰਡਰ ਆਫ਼ ਮੈਰਿਟ' ਨਾਲ ਸਨਮਾਨਿਆ ਗਿਆ। ੫੦੦ ਰੁਪਏ ਨਕਦ ਅਤੇ ਦੋ-ਦੋ ਮੁਰੱਬੇ ਜ਼ਮੀਨ ਦਿੱਤੀ ਗਈ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਸਰਕਾਰੀ ਪੱਧਰ 'ਤੇ ਤਿੰਨ ਥਾਵਾਂ 'ਤੇ ਯਾਦਗਾਰਾਂ ਬਣਵਾਈਆਂ ਗਈਆਂ। ਇਕ ਵਜ਼ੀਰਾਬਾਦ ਜਿੱਥੇ ਲੜਾਈ ਹੋਈ ਸੀ, ਦੂਜੀ ਫ਼ਿਰੋਜ਼ਪੁਰ ਤੇ ਤੀਸਰੀ ਸ੍ਰੀ ਅੰਮ੍ਰਿਤਸਰ ਵਿਚ ਬਣਾਈ ਗਈ। ਇੰਗਲੈਂਡ ਦੀ ਪਾਰਲੀਮੈਂਟ ਵਿਚ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਦੋ ਮਿੰਟ ਦਾ ਮੌਨ ਰੱਖਿਆ ਗਿਆ। ਸਕੂਲਾਂ ਨੂੰ ਤਿੰਨ ਦਿਨ ਦੀ ਛੁੱਟੀ ਕੀਤੀ ਗਈ। ਇਸ ਸਬੰਧ ਵਿਚ ਹਰ ਸਾਲ ੧੨ ਸਤੰਬਰ ਨੂੰ ਇੰਗਲੈਂਡ, ਇਟਲੀ, ਫ਼ਰਾਂਸ, ਜਪਾਨ ਤੇ ਭਾਰਤ ਦੇ ਸਕੂਲਾਂ ਦੇ ਬੱਚਿਆਂ ਨੂੰ ਇਸ ਸ਼ਹੀਦੀ ਸਾਕੇ ਦੀ ਗਾਥਾ ਸੁਣਾਈ ਜਾਂਦੀ ਤੇ ਬੱਚਿਆਂ ਨੂੰ ਛੁੱਟੀ ਕੀਤੀ ਜਾਂਦੀ ਸੀ।

ਸਾਰਾਗੜ੍ਹੀ ਦਾ ਸਾਕਾ ਇਸ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਸਿੱਖ ਕੌਮ ਨੇ ਦੂਰ-ਦੂਰ ਤਕ ਦੇਸ਼ ਦੀਆਂ ਸਰਹੱਦਾਂ ਦੀ ਕਿਵੇਂ ਰਾਖੀ ਕੀਤੀ ਹੈ। ਇਸ ਤੋਂ ਠੀਕ ੬੦ ਸਾਲ ਪਹਿਲਾਂ ਇਸੇ ਸਰਹੱਦ ਉੱਤੇ ਜਮਰੌਦ ਦੇ ਕਿਲ੍ਹੇ ਦੀ ਰਾਖੀ ਕਰਦਿਆਂ ਹੋਇਆਂ ਸ. ਹਰੀ ਸਿੰਘ ਨਲੂਆ ਸ਼ਹੀਦ ਹੋਏ ਸਨ। ਇਸ ਇਲਾਕੇ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਹਜ਼ਾਰਾਂ ਸਾਲਾਂ ਬਾਅਦ ਭਾਰਤ ਦਾ ਅੰਗ ਬਣਾਇਆ ਸੀ। ਸ. ਹਰੀ ਸਿੰਘ ਨਲੂਏ ਵਰਗੇ ਸ਼ੇਰ-ਦਿਲ ਜਰਨੈਲਾਂ ਨੇ ਇਸ ਇਲਾਕੇ 'ਤੇ ਆਪਣਾ ਦਬਦਬਾ ਬਣਾਇਆ ਸੀ ਜਿਨ੍ਹਾਂ ਦੇ ਨਾਂ ਦਾ ਹਊਆ ਅੱਜ ਵੀ ਪਿਸ਼ਾਵਰ ਦੀਆਂ ਇਸਤਰੀਆਂ ਆਪਣੇ ਬੱਚਿਆਂ ਨੂੰ ਚੁੱਪ ਕਰਵਾਉਣ ਲਈ ਵਰਤਦੀਆਂ ਹਨ।

ਮਹਾਰਾਜਾ ਰਣਜੀਤ ਸਿੰਘ ਤੋਂ ਪਿੱਛੋਂ ਅੰਗਰੇਜ਼ ਸਰਕਾਰ ਵੀ ਜੇ ਇਸ ਇਲਾਕੇ ਨੂੰ ਆਪਣੇ ਰਾਜ ਵਿਚ ਰੱਖ ਸਕੀ ਹੈ ਤਾਂ ਉਹ ਸਿੱਖ ਫ਼ੌਜਾਂ ਦੀ ਮਦਦ ਨਾਲ ਹੀ ਰੱਖ ਸਕੀ ਹੈ। ਇਸ ਲਈ ਭਾਵੇਂ ਉਸ ਵੇਲੇ ਅੰਗਰੇਜ਼ਾਂ ਦਾ ਰਾਜ ਸੀ ਪਰ ਸਿੱਖਾਂ ਦਾ

ਸਰਹੱਦ 'ਤੇ ਲੜ ਕੇ ਮਰਨਾ ਉਨ੍ਹਾਂ ਦੀ ਦੇਸ਼-ਭਗਤੀ ਨੂੰ ਹੀ ਪ੍ਰਗਟ ਕਰਦਾ ਹੈ। ਅੱਜ ਵੀ ਭਾਰਤ ਦੀਆਂ ਪੱਛਮੀ ਸਰਹੱਦਾਂ ਦੀ ਰਾਖੀ ਸਿੱਖ ਫ਼ੌਜੀ ਹੀ ਅੱਗੇ ਹੋ ਕੇ ਕਰਦੇ ਹਨ। ਕਿਸੇ ਦੇਸ਼ ਦੀ ਹੋਂਦ ਉਦੋਂ ਤਕ ਹੀ ਕਾਇਮ ਰਹਿੰਦੀ ਹੈ ਜਦੋਂ ਤਕ ਉਸ ਦੀਆਂ ਸਰਹੱਦਾਂ ਸੁਰੱਖਿਅਤ ਹੋਣ।

ਸਿੱਖਾਂ ਦੀ ਬਹਾਦਰੀ ਦਾ ਸੋਮਾ ਗੁਰਮਤਿ ਦੇ ਮਹਾਨ ਆਦਰਸ਼, ਗੁਰੂ ਸਾਹਿਬਾਨ ਦੀਆਂ ਮਹਾਨ ਕੁਰਬਾਨੀਆਂ ਤੇ ਸ਼ਾਨਦਾਰ ਸਿੱਖ ਇਤਿਹਾਸ ਹੈ। ਇਹ ਅਮੀਰ ਵਿਰਸਾ ਸਿਰਫ਼ ਸਿੱਖ ਕੌਮ ਨੂੰ ਹੀ ਪ੍ਰਾਪਤ ਹੈ। ਗੁਰੂ ਸਾਹਿਬਾਨ ਨੇ ਅਜਿਹੇ ਸਮਾਜ ਦੀ ਸਥਾਪਨਾ ਕੀਤੀ ਸੀ ਜਿਸ ਦੇ ਕਿਰਦਾਰ ਦੀ ਬੁਨਿਆਦ ਹੀ ਸੂਰਮਗਤੀ 'ਤੇ ਟਿਕੀ ਹੋਈ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਬਾਬਰ ਵਰਗੇ ਜਰਵਾਣੇ ਹਮਲਾਵਰ ਦਾ ਵਿਰੋਧ ਕੀਤਾ। ਉਨ੍ਹਾਂ ਨੇ ਗੁਰਮਤਿ ਦੇ ਮਾਰਗ 'ਤੇ ਚੱਲਣ ਲਈ ਸ਼ਰਤ ਹੀ ਆਪਣਾ ਸਿਰ ਤਲੀ 'ਤੇ ਰੱਖਣ ਦੀ ਲਾਈ ਸੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਸ੍ਰੀ ਗੁਰੂ ਅਰਜਨ ਦੇਵ ਜੀ ਭਾਰਤ ਦੇ ਪਹਿਲੇ ਸ਼ਹੀਦ ਹੋਏ ਹਨ ਇਸ ਲਈ ਉਨ੍ਹਾਂ ਨੂੰ ਸ਼ਹੀਦਾਂ ਦੇ ਸਿਰਤਾਜ ਕਿਹਾ ਜਾਂਦਾ ਹੈ। ਉਨ੍ਹਾਂ ਨੇ ਵੀ ਜੀਵ ਨੂੰ ਮਰਨ ਦਾ ਡਰ ਲਾਹ ਕੇ ਗੁਰੂ ਦੀ ਸ਼ਰਨ ਆਉਣ ਲਈ ਕਿਹਾ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੨)*

ਇਸ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਵੀ ਪੁਰਜ਼ਾ-ਪੁਰਜ਼ਾ ਕਟਵਾ ਕੇ ਸ਼ਹੀਦ ਹੋ ਜਾਣ ਦਾ ਉਪਦੇਸ਼ ਦਿੱਤਾ ਸੀ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ ਅਤੇ ਖਾਲਸੇ ਦਾ ਆਦਰਸ਼ ਹੀ ਇਹੀ ਰੱਖਿਆ ਗਿਆ ਸੀ:

*ਅਰੁ ਸਿਖਹੋਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ।*
*ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ।੨੩੩।*
*(ਚੰਡੀ ਚਰਿਤ੍ਰ)*

ਇਸ ਲਈ ਸਿੱਖਾਂ ਦੀ ਬੀਰਤਾ ਦੁਨੀਆ ਦੇ ਇਤਿਹਾਸ ਵਿਚ ਬੇਮਿਸਾਲ ਹੈ। ਇਸ ਵਿਚ 'ਸਵਾ ਲਾਖ ਸੇ ਏਕ ਲੜਾਊਂ' ਦੀ ਭਾਵਨਾ ਹੈ। ਗੁਰੂ ਸਾਹਿਬਾਨ ਦੇ ਮਹਾਨ

ਉਪਦੇਸ਼ ਸਦਕਾ ਚਮਕੌਰ ਸਾਹਿਬ ਅਤੇ ਖਿਦਰਾਣੇ ਦੀ ਢਾਬ ਉੱਤੇ ਹੋਈਆਂ ਜੰਗਾਂ ਵਿਚ ਮੁੱਠੀ-ਭਰ ਸਿੱਖਾਂ ਨੇ ਲੱਖਾਂ ਦੀ ਗਿਣਤੀ ਵਿਚ ਹਜੂਮ ਦਾ ਮੁਕਾਬਲਾ ਕਰਦੇ ਹੋਏ ਸ਼ਹੀਦੀਆਂ ਪਾਈਆਂ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਗੁਰੂ ਸਾਹਿਬਾਨ ਦੇ ਪ੍ਰਤਾਪ ਸਦਕਾ ਸਿੱਖਾਂ ਨੇ ਪੰਜਾਬ ਵਿਚ ਆਪਣਾ ਰਾਜ ਸਥਾਪਿਤ ਕਰ ਲਿਆ ਸੀ। ਉਨ੍ਹਾਂ ਨੇ ਪੱਛਮ ਤੋਂ ਆਉਣ ਵਾਲੇ ਜਰਵਾਣਿਆਂ ਦਾ ਤਾਂ ਮੂੰਹ ਮੋੜ ਦਿੱਤਾ ਸੀ ਪਰ ਦੂਜੇ ਪਾਸੇ ਬਾਕੀ ਹਿੰਦੁਸਤਾਨ ਸੱਤ ਸਮੁੰਦਰੋਂ ਪਾਰ ਇਕ ਛੋਟੇ ਜਿਹੇ ਮੁਲਕ ਇੰਗਲੈਂਡ ਦਾ ਗ਼ੁਲਾਮ ਹੋ ਗਿਆ ਸੀ। ਅੱਜ ਦੇ ਸਮੇਂ ਵਿਚ ਵੀ ਸਿੱਖਾਂ ਦੀ ਇਸ ਬੀਰਤਾ ਦੀ ਪਰੰਪਰਾ ਨੂੰ ਕਾਇਮ ਰੱਖਦਿਆਂ ਜਨਰਲ ਜਗਜੀਤ ਸਿੰਘ (ਅਰੋੜਾ) ਨੇ ਪਾਕਿਸਤਾਨੀ ਫ਼ੌਜ ਤੋਂ ਹਥਿਆਰ ਸੁਟਵਾ ਕੇ ਇਕ ਲਾਸਾਨੀ ਕਾਰਨਾਮਾ ਕਰ ਵਿਖਾਇਆ ਸੀ। ਇਸ ਤੋਂ ਸਪੱਸ਼ਟ ਹੈ ਕਿ ਸਿੱਖਾਂ ਦੀ ਬੀਰਤਾ ਦੀ ਵਡਿਆਈ ਕੋਈ ਫੋਕੀਆਂ ਡੀਂਗਾਂ ਜਾਂ ਅੰਗਰੇਜ਼ਾਂ ਦੀ ਸਾਜ਼ਿਸ਼ੀ ਨੀਤੀ ਦੀ ਉਪਜ ਨਹੀਂ ਹੈ ਜਿਵੇਂ ਕਿ ਕੁਝ ਲੋਕਾਂ ਵੱਲੋਂ ਇਸ ਨੂੰ ਸਮਝਿਆ ਜਾਂਦਾ ਹੈ ਤੇ ਪੇਸ਼ ਕੀਤਾ ਜਾਂਦਾ ਹੈ।

ਭਾਰਤ ਦੇ ਕਈ ਮਹਾਨ ਨੇਤਾਵਾਂ ਨੇ ਸਿੱਖਾਂ ਦੀ ਵੱਖਰੀ ਪਛਾਣ ਅਤੇ ਉਨ੍ਹਾਂ ਦੇ ਬੀਰਤਾ ਦੇ ਜਜ਼ਬੇ, ਮਹੱਤਤਾ ਨੂੰ ਪੂਰੀ ਤਰ੍ਹਾਂ ਨਹੀਂ ਸਮਝਿਆ। ਇਸ ਦਾ ਨਤੀਜਾ ਹੈ ਕਿ ਸਿੱਖਾਂ ਦੇ ਪੁਰਾਤਨ ਇਤਿਹਾਸ ਨੂੰ ਉਜਾਗਰ ਕਰਨ ਦੀ ਥਾਂ ਇਸ ਨੂੰ ਜਾਣ-ਬੁਝ ਕੇ ਅਣਗੌਲਿਆਂ ਕੀਤਾ ਜਾਂਦਾ ਹੈ। ਇਸ ਗੱਲ 'ਤੇ ਬਹੁਤ ਹੈਰਾਨੀ ਹੁੰਦੀ ਹੈ ਕਿ ਰਾਸ਼ਟਰ ਪੱਧਰ 'ਤੇ ਜਿੰਨੀਆਂ ਵੀ ਆਮ ਜਾਣਕਾਰੀ ਦੀਆਂ ਪੁਸਤਕਾਂ ਛਪਦੀਆਂ ਹਨ, ਉਨ੍ਹਾਂ ਵਿਚ ਬਾਬਾ ਬੰਦਾ ਸਿੰਘ ਜੀ ਬਹਾਦਰ, ਸ. ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ, ਸ. ਸ਼ਾਮ ਸਿੰਘ ਅਟਾਰੀ ਵਰਗੇ ਮਹਾਨ ਜਰਨੈਲਾਂ ਅਤੇ ਸਾਰਾਗੜ੍ਹੀ ਵਰਗੀਆਂ ਸੰਸਾਰ ਪ੍ਰਸਿੱਧ ਅਤੇ ਮਹੱਤਵਪੂਰਨ ਜੰਗਾਂ ਦਾ ਸੰਕੇਤ ਤਕ ਨਹੀਂ ਦਿੱਤਾ ਜਾਂਦਾ। ਇਸ ਤੋਂ ਬਿਨਾਂ ਫ਼ਿਲਮਾਂ ਰਾਹੀਂ, ਟੀ.ਵੀ. ਸੀਰੀਅਲਾਂ ਰਾਹੀਂ ਸਿੱਖ ਕਿਰਦਾਰ ਨੂੰ ਅਪਮਾਨਿਤ ਜਿਹੇ ਢੰਗ ਨਾਲ ਪੇਸ਼ ਕੀਤਾ ਜਾਂਦਾ ਹੈ ਅਤੇ ਪਾਠ ਪੁਸਤਕਾਂ ਵਿਚ ਸਿੱਖ ਇਤਿਹਾਸ ਨੂੰ ਵਿਗਾੜਿਆ ਜਾਂਦਾ ਹੈ।

ਸਭ ਤੋਂ ਵੱਧ ਖ਼ਤਰਨਾਕ ਅਤੇ ਚਿੰਤਾ ਦਾ ਵਿਸ਼ਾ ਹੈ ਕਿ ਸਾਡੀ ਨੌਜਵਾਨ ਪੀੜ੍ਹੀ ਆਪਣੇ ਵਿਰਸੇ ਤੇ ਇਤਿਹਾਸ ਤੋਂ ਦੂਰ ਜਾ ਰਹੀ ਹੈ। ਇਸ ਲਈ ਜ਼ਿੰਮੇਵਾਰ ਧਿਰਾਂ ਦੀ ਪਛਾਣ ਅਤੇ ਸਮੱਸਿਆ ਦੇ ਹੱਲ ਵਾਸਤੇ ਬਹੁ-ਦਿਸ਼ਾਵੀ ਤੇ ਭਰਪੂਰ ਉੱਦਮ ਤੇ ਸੁਦ੍ਰਿੜ੍ਹ ਯਤਨ ਕਰਨੇ ਬਣਦੇ ਹਨ। ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਸ਼ਾਨਦਾਰ ਪ੍ਰਾਪਤੀਆਂ ਨੂੰ ਆਪਣੇ ਬੱਚਿਆਂ ਤਕ ਪਹੁੰਚਾਈਏ ਅਤੇ ਉਨ੍ਹਾਂ ਨੂੰ ਆਪਣੇ ਵਿਰਸੇ ਨਾਲ ਜੋੜੀਏ ਅਤੇ ਉਨ੍ਹਾਂ 'ਤੇ ਮਾਣ ਕਰਨਾ ਸਿੱਖੀਏ ਤੇ ਸਿਖਾਈਏ। ਸਾਡੇ ਪੁਰਾਤਨ ਯੋਧੇ ਸ਼ਹੀਦਾਂ ਨੂੰ ਸਾਡੀ ਇਹੋ ਸੱਚੀ ਸ਼ਰਧਾਂਜਲੀ ਹੋਵੇਗੀ। ■

# ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੇ ਬਾਬਾ ਕਿਰਪਾ ਸਿੰਘ ਜੀ ਲੰਗ ਮਜਾਰੀ

*-ਸਿਮਰਜੀਤ ਸਿੰਘ**

ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਸ੍ਰੀ ਅਨੰਦਪੁਰ ਸਾਹਿਬ ਦਾ ਪਿੰਡ ਹੈ ਲੰਗ ਮਜਾਰੀ। ਇਹ ਪਿੰਡ ਰੂਪ ਨਗਰ-ਨੰਗਲ ਸੜਕ 'ਤੇ ਅਬਾਦ ਹੈ। ਰੇਲਵੇ ਸਟੇਸ਼ਨ ਸ੍ਰੀ ਅਨੰਦਪੁਰ ਸਾਹਿਬ ਇਸ ਪਿੰਡ ਤੋਂ ੩ ਕਿਲੋਮੀਟਰ ਦੀ ਦੂਰੀ 'ਤੇ ਹੈ। ਇਸ ਪਿੰਡ ਵਿਚ ਮਹਾਨ ਸੁਤੰਤਰਤਾ ਸੰਗਰਾਮੀ ਬਾਬਾ ਕਿਰਪਾ ਸਿੰਘ ਜੀ ਨੇ ਜਨਮ ਲਿਆ। ਆਪ ਨੇ ਅਠਵੀਂ ਜਮਾਤ ਤਕ ਦੀ ਵਿੱਦਿਆ ਪ੍ਰਾਪਤ ਕਰਨ ਤੋਂ ਬਾਅਦ ਰੋਜ਼ਗਾਰ ਦੀ ਭਾਲ ਸ਼ੁਰੂ ਕਰ ਦਿੱਤੀ। ੧੯੦੨-੦੩ ਈ: ਵਿਚ ਆਪ ਜੀ ਦੀ ਪਟਵਾਰੀ ਦੀ ਨੌਕਰੀ ਵਜੋਂ ਚੋਣ ਕਰ ਲਈ ਗਈ। ਸ਼ੁਰੂ ਵਿਚ ਆਪ ਜੀ ਨੂੰ ਟ੍ਰੇਨਿੰਗ ਦੇਣ ਲਈ ਇਕ ਪਟਵਾਰੀ ਵੱਲੋਂ ਸਹਾਇਕ ਦੇ ਤੌਰ 'ਤੇ ਨਿਯੁਕਤ ਕੀਤਾ ਗਿਆ। ਜਿਸ ਪਟਵਾਰੀ ਨਾਲ ਆਪ ਜੀ ਨੂੰ ਸਹਾਇਕ ਲਗਾਇਆ ਗਿਆ ਉਹ ਬਹੁਤ ਹੀ ਲਾਲਚੀ ਅਤੇ ਭ੍ਰਿਸ਼ਟ ਵਿਅਕਤੀ ਸੀ। ਦੋ-ਦੋ ਆਨੇ ਦੀ ਰਿਸ਼ਵਤ, ਮੁਫਤ ਵਿਚ ਸਬਜੀਆਂ, ਪੱਠੇ ਅਤੇ ਹੋਰ ਬਹੁਤ ਕੁਝ ਲੈਣ ਦੀਆਂ ਕਮੀਨੀਆਂ ਹਰਕਤਾਂ ਨੇ ਬਾਬਾ ਕਿਰਪਾ ਸਿੰਘ ਜੀ ਦੇ ਕੋਮਲ ਮਨ 'ਤੇ ਗਹਿਰਾ ਅਸਰ ਕੀਤਾ। ਬਾਬਾ ਕਿਰਪਾ ਸਿੰਘ ਜੀ ਨੂੰ ਪਟਵਾਰੀ ਪ੍ਰਤੀ ਨਫਰਤ ਪੈਦਾ ਹੋ ਗਈ ਅਤੇ ਉਨ੍ਹਾਂ ਨੇ ਇਹੋ ਜਿਹੀ ਰਿਸ਼ਵਤਖੋਰੀ ਵਾਲੀ ਨੌਕਰੀ ਹੀ ਤਿਆਗ ਦਿੱਤੀ।

ਰੋਜ਼ਗਾਰ ਦੀ ਭਾਲ ਕਰਦਿਆਂ ਉਹ ਛੇਤੀ ਹੀ ਫੌਜ ਵਿਚ ਭਰਤੀ ਹੋ ਗਏ। ਫੌਜ ਵਿਚ ਉਨ੍ਹਾਂ ਦੀ ਡਿਊਟੀ ਅੰਗਰੇਜ਼ ਅਫ਼ਸਰਾਂ ਨੂੰ ਪੰਜਾਬੀ ਸਿਖਾਉਣ ਦੀ ਲਗਾਈ ਗਈ। ਆਪ ਜੀ ਨੂੰ ਸ਼ੁਰੂ ਤੋਂ ਹੀ ਆਪਣੀ ਮਾਂ-ਬੋਲੀ ਨਾਲ ਬਹੁਤ ਪਿਆਰ ਸੀ ਆਪ ਆਪਣੇ ਨਾਲ ਦੇ ਦੂਜੇ ਸਾਥੀਆਂ ਨੂੰ ਮਾਂ-ਬੋਲੀ ਦੇ ਸਤਿਕਾਰ ਪ੍ਰਤੀ ਪ੍ਰੇਰਦੇ ਰਹਿੰਦੇ ਸਨ। ਆਪ ਜੀ ਫੌਜ ਵਿਚ ਜਦੋਂ ਲਾਂਸ ਨਾਇਕ ਸਨ ਤਾਂ ਆਪ ਨੇ ਆਪਣੇ ਪਰੇਡ ਦੇ ਸਾਰੇ ਭਾਸ਼ਨਾਂ ਦਾ ਉਲਥਾ ਅੰਗਰੇਜ਼ੀ ਤੋਂ ਪੰਜਾਬੀ ਵਿਚ ਕਰ ਲਿਆ। ਇਹ ਪਰੇਡ ਸਮੇਂ ਭਾਸ਼ਨ ਹਮੇਸ਼ਾਂ ਪੰਜਾਬੀ ਵਿਚ ਹੀ ਦਿੰਦੇ ਸਨ। ਇਨ੍ਹਾਂ ਦੇ ਵਿਰੋਧੀਆਂ ਨੂੰ ਇਹ ਗੱਲ ਚੰਗੀ ਨਾ ਲੱਗਦੀ ਅਤੇ ਉਹ ਮੌਕਾ ਤਾੜ ਕੇ ਅੰਗਰੇਜ਼ ਅਫ਼ਸਰਾਂ ਦੇ ਕੰਨ ਇਨ੍ਹਾਂ ਵਿਰੁੱਧ ਭਰਦੇ ਰਹਿੰਦੇ ਸਨ। ਬਾਬਾ ਕਿਰਪਾ ਸਿੰਘ ਜੀ ਨੇ ਬਿਨ੍ਹਾਂ ਕਿਸੇ ਦੀ ਪਰਵਾਹ ਕੀਤਿਆਂ ਪੰਜਾਬੀ ਦੇ ਹੱਕ ਵਿਚ ਪ੍ਰਚਾਰ ਜਾਰੀ ਰੱਖਿਆ। ਇਨ੍ਹਾਂ ਦਿਨਾਂ ਵਿਚ ਹੀ ਆਪ ਜੀ ਦੇ ਮਨ ਵਿਚ ਦੇਸ਼ ਪਿਆਰ ਦੀ ਭਾਵਨਾ ਪੈਦਾ ਹੋ ਚੁੱਕੀ ਸੀ। ਆਪ ਨੇ ਮਨ

*ਸੰਪਾਦਕ ਗੁਰਮਤਿ ਪ੍ਰਕਾਸ਼/ ਗੁਰਮਤਿ ਗਿਆਨ*

ਹੀ ਮਨ ਵਿਚ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਭਾਰਤ ਨੂੰ ਅਜ਼ਾਦ ਕਰਵਾਉਣ ਦੇ ਸੁਪਨੇ ਵੇਖਣੇ ਸ਼ੁਰੂ ਕਰ ਦਿੱਤੇ ਸਨ। ਆਪ ਨੇ ਅੰਗਰੇਜ਼ਾਂ ਦਾ ਨੁਕਸਾਨ ਕਰਨ ਦੇ ਮਨਸੂਬੇ ਮਨ ਵਿਚ ਤਿਆਰ ਕਰਨੇ ਸ਼ੁਰੂ ਕਰ ਦਿੱਤੇ। ਆਪ ਨੂੰ ਅੰਗਰੇਜ਼ਾਂ ਦੇ ਰਾਜ ਤੋਂ ਨਫਰਤ ਹੋ ਚੁੱਕੀ ਸੀ।

ਇਕ ਵਾਰ ਅੰਗਰੇਜ਼ਾਂ ਨੇ ਫੌਜ ਵਿਚ ਆਪਣੇ ਵੱਡੇ ਅਫ਼ਸਰ ਦੀ ਚੋਣ ਕਰਨੀ ਸੀ। ਉਸ ਸਮੇਂ ਅਫ਼ਸਰਾਂ ਦੀ ਚੋਣ ਕਰਨ ਲਈ ਵਿਅਕਤੀ ਦੀ ਲੜਾਈ ਸਮੇਂ ਦੀ ਅਗਵਾਈ ਦੀ ਯੋਗਤਾ ਦੀ ਪਰਖ ਕੀਤੀ ਜਾਂਦੀ ਸੀ। ਇਸ ਪਰਖ ਲਈ ਸਾਰੀ ਫੌਜ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਮਨਸੂਈ ਲੜਾਈ ਕਰਵਾਈ ਜਾਂਦੀ ਸੀ। ਫਾਇਰਿੰਗ ਲਈ ਨਕਲੀ ਗੋਲੀਆਂ ਦਿੱਤੀਆਂ ਜਾਂਦੀਆਂ ਸਨ। ਇਸ ਪਰਖ ਸਮੇਂ ਬਾਬਾ ਕਿਰਪਾ ਸਿੰਘ ਜੀ ਨੇ ਇਕ ਵਿਉਂਤ ਬਣਾਈ, ਆਪ ਜੀ ਬਿਨਾਂ ਕਿਸੇ ਨੂੰ ਪਤਾ ਲੱਗਣ 'ਤੇ ਇਕ ਅਸਲੀ ਗੋਲੀ (ਕਾਰਤੂਸ) ਲੁਕਾ ਕੇ ਲੈ ਗਏ। ਇਨ੍ਹਾਂ ਦੀ ਫੌਜ ਦੀ ਟੁਕੜੀ ਨੂੰ ਇਕ ਖਾਈ ਵਿਚ ਲੇਟ ਕੇ ਮੋਰਚਾ ਲਗਾਉਣ ਦਾ ਆਦੇਸ਼ ਕੀਤਾ ਗਿਆ। ਅੰਗਰੇਜ਼ ਕਮਾਂਡਰ ਦੇ ਆਉਣ 'ਤੇ ਮੁਹਾਰਤ ਦੀ ਪਰਖ ਦੀ ਕਾਰਵਾਈ ਸ਼ੁਰੂ ਹੋਈ। ਬਹੁਤ ਸਾਰੇ ਅਫ਼ਸਰ ਪਰਖ ਵਿਚ ਸ਼ਾਮਲ ਸਨ ਉਨ੍ਹਾਂ ਵਿਚ ਇਕ ਵੱਡਾ ਕਮਾਂਡਰ ਵੀ ਸੀ। ਜਦੋਂ ਗੋਲੀ ਚਲਾਉਣ ਦਾ ਹੁਕਮ ਹੋਇਆ ਤਾਂ ਬਾਬਾ ਕਿਰਪਾ ਸਿੰਘ ਜੀ ਨੇ ਆਪਣੀ ਰਾਇਫਲ ਵਿਚ ਅਸਲੀ ਗੋਲੀ ਪਾ ਕੇ ਕਮਾਂਡਰ ਨੂੰ ਨਿਸ਼ਾਨਾ ਬਣਾ ਕੇ ਗੋਲੀ ਚਲਾ ਦਿੱਤੀ। ਨਿਸ਼ਾਨਾ ਉੱਕ ਜਾਣ ਕਾਰਨ ਗੋਲੀ ਘੋੜੇ ਦੀ ਪਿੱਠ ਵਿਚ ਲੱਗੀ ਅਤੇ ਕਮਾਂਡਰ ਘੋੜੇ ਤੋਂ ਉਲਟ ਕੇ ਧਰਤੀ 'ਤੇ ਡਿੱਗ ਪਿਆ। ਝਟਪਟ ਕਾਰਵਾਈ ਨੂੰ ਰੋਕ ਦਿੱਤਾ ਗਿਆ ਅਤੇ ਤਲਾਸ਼ੀ ਸ਼ੁਰੂ ਕਰ ਦਿੱਤੀ ਗਈ। ਬਾਬਾ ਕਿਰਪਾ ਸਿੰਘ ਜੀ ਨੇ ਆਪਣੇ ਪੈਰਾਂ ਦੀ ਮਦਦ ਨਾਲ ਚੱਲੇ ਹੋਏ ਕਾਰਤੂਸ ਨੂੰ ਮਿੱਟੀ ਵਿਚ ਹੀ ਦੱਬ ਦਿੱਤਾ। ਸਾਰੀ ਤਲਾਸ਼ੀ ਦੌਰਾਨ ਕਿਸੇ ਵੀ ਫੌਜੀ ਪਾਸੋਂ ਕੋਈ ਅਸਲੀ ਕਾਰਤੂਸ ਦੀ ਬਰਾਮਦਗੀ ਨਾ ਹੋ ਸਕੀ ਜਿਸ ਕਾਰਨ ਕਿਸੇ ਨੂੰ ਵੀ ਦੋਸ਼ੀ ਨਾ ਠਹਿਰਾਇਆ ਜਾ ਸਕਿਆ। ਇਸ ਘਟਨਾ ਵਿੱਚੋਂ ਬਾਬਾ ਕਿਰਪਾ ਸਿੰਘ ਜੀ ਬਚ ਕੇ ਨਿਕਲਣ ਵਿਚ ਕਾਮਯਾਬ ਹੋ ਗਏ। ਬਾਬਾ ਕਿਰਪਾ ਸਿੰਘ ਜੀ ਦੇ ਮਨ ਵਿਚ ਅੰਗਰੇਜ਼ਾਂ ਪ੍ਰਤੀ ਨਫਰਤ ਦਿਨ-ਪ੍ਰਤੀ-ਦਿਨ ਵਧਦੀ ਗਈ।

ਆਪ ਜੀ ਦੀਆਂ ਕਾਰਵਾਈਆਂ 'ਤੇ ਅੰਗਰੇਜ਼ਾਂ ਨੂੰ ਸ਼ੱਕ ਹੋ ਗਿਆ। ਸ਼ੱਕ ਦੇ ਆਧਾਰ 'ਤੇ ਆਪ ਜੀ ਨੂੰ ਪਹਿਲੀ ਵਾਰ ੧੯੧੪ ਈ: ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ਪਰ ਸ਼ਨਾਖ਼ਤ ਨਾ ਹੋ ਸਕਣ ਕਾਰਨ ਛੇਤੀ ਹੀ ਰਿਹਾਅ ਕਰ ਦਿੱਤਾ ਗਿਆ। ਜੇਲ੍ਹ ਤੋਂ ਬਾਹਰ ਆਉਣ ਤੋਂ ਬਾਅਦ ਬਾਬਾ ਕਿਰਪਾ ਸਿੰਘ ਜੀ ਦਾ ਮਿਲਾਪ ਗ਼ਦਰ ਪਾਰਟੀ ਦੇ ਸੂਰਬੀਰ ਦੇਸ਼-ਭਗਤਾਂ ਨਾਲ ਹੋ ਗਿਆ। ਆਪ ਨੇ ਆਪਣੇ ਸਾਥੀਆਂ ਨਾਲ ਸਲਾਹ-ਮਸ਼ਵਰਾ ਕਰ ਕੇ ਅਤੇ ਆਪਣੇ ਮਿਸ਼ਨ ਨੂੰ ਕਾਮਯਾਬ ਕਰਨ ਲਈ ਦੁਬਾਰਾ

ਤੋਂ ਫੌਜ ਵਿਚ ਭਰਤੀ ਹੋ ਗਏ। ਇਸ ਵਾਰ ਇਨ੍ਹਾਂ ਨੂੰ ਫਿਰੋਜ਼ਪੁਰ ਛਾਉਣੀ ਵਿਚ ਡਿਸਪੈਂਸਰੀ ਦਾ ਇੰਚਾਰਜ ਨਿਯੁਕਤ ਕੀਤਾ ਗਿਆ। ਡਿਸਪੈਂਸਰੀ ਦਾ ਕਮਰਾ ਬਾਹਰਵਾਰ ਜੰਗਲ ਵੱਲ ਸੀ। ਇਨ੍ਹਾਂ ਦਿਨਾਂ ਵਿਚ ਆਪ ਦਾ ਮਿਲਾਪ ਸ. ਕਰਤਾਰ ਸਿੰਘ ਸਰਾਭਾ ਨਾਲ ਹੋਇਆ। ਡਿਸਪੈਂਸਰੀ ਵਿਚ ਆਪ ਜੀ ਪਾਸ ਸ. ਕਰਤਾਰ ਸਿੰਘ ਸਰਾਭਾ ਅਤੇ ਸ੍ਰੀ ਵਿਸ਼ਨੂ ਗਣੇਸ਼ ਪਿੰਗਲੇ ਅਕਸਰ ਆਉਂਦੇ ਰਹਿੰਦੇ ਅਤੇ ਫੌਜ ਵਿਚ ਬਗ਼ਾਵਤ ਨੂੰ ਸਫਲ ਬਣਾਉਣ ਦੀਆਂ ਹਰ ਨੁਕਤੇ ਤੋਂ ਬੜੀ ਬਰੀਕੀ ਨਾਲ ਵਿਚਾਰਾਂ ਕਰਦੇ। ਆਖਰ ਉਹ ਇਤਿਹਾਸਿਕ ਦਿਨ ਵੀ ਆ ਗਿਆ ਜਿਸ ਦਿਨ ਦੀ ਹਰ ਗ਼ਦਰੀ ਦੇਸ਼-ਭਗਤ ਨੂੰ ਬੜੀ ਬੇਸਬਰੀ ਨਾਲ ਉਡੀਕ ਸੀ। ੨੧ ਫਰਵਰੀ ੧੯੧੫ ਦੇ ਇਸ ਦਿਨ ਭਾਰਤ ਦੇ ਇਤਿਹਾਸ ਨੇ ਨਵਾਂ ਮੋੜ ਲੈਣਾ ਸੀ। ਇਸ ਪ੍ਰਤੀ ਸਾਰੀਆਂ ਵਿਉਂਤਾਂ ਤੈਅ ਕਰ ਲਈਆਂ ਗਈਆਂ ਸਨ। ਫਿਰੋਜ਼ਪੁਰ ਛਾਉਣੀ ਦੇ ਸੂਬੇਦਾਰਾਂ ਅਤੇ ਹੌਲਦਾਰਾਂ ਨੂੰ ਮਿਲ ਕੇ ਸਾਰੀ ਵਿਉਂਤ ਸਮਝਾ ਦਿੱਤੀ ਗਈ ਸੀ। ਤਾਰੀਖ਼, ਸਮਾਂ ਅਤੇ ਹੋਰ ਹਰ ਪੱਖ ਤੋਂ ਵਿਉਂਤ ਬਣਾ ਕੇ ਤਿਆਰੀਆਂ ਅਰੰਭ ਕਰ ਦਿੱਤੀਆਂ ਗਈਆਂ ਸਨ। ਗ਼ਦਰੀ ਦੇਸ਼-ਭਗਤਾਂ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਹਰ ਇਕ ਜਥੇ ਦਾ ਇੱਕ ਜਥੇਦਾਰ ਥਾਪ ਦਿੱਤਾ ਗਿਆ ਸੀ। ਇਕ ਜਥੇ ਦੀ ਜਥੇਦਾਰੀ ਬਾਬਾ ਕਿਰਪਾ ਸਿੰਘ ਜੀ, ਇਕ ਦੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਅਤੇ ਇਕ ਦੀ ਬਾਬਾ ਲਾਭ ਸਿੰਘ ਜੀ ਨੂੰ ਸੌਂਪੀ ਗਈ ਸੀ। ਸਾਰੇ ਗ਼ਦਰੀਆਂ ਨੂੰ ਲੋੜ ਅਨੁਸਾਰ ਹਥਿਆਰਾਂ ਨਾਲ ਲੈਸ ਕਰ ਦਿੱਤਾ ਗਿਆ ਸੀ। ਇਹ ਸਾਰੇ ਆਪਣੇ ਜਥਿਆਂ ਨੂੰ ਨਾਲ ਲੈ ਕੇ ਛਾਉਣੀ ਵਿਚ ਮਿੱਥੀ ਹੋਈ ਬਚਾਅ ਵਾਲੀ ਥਾਂ 'ਤੇ ਆ ਗਏ। ਬਣਾਈ ਵਿਉਂਤ ਮੁਤਾਬਕ ਬਾਬਾ ਕਿਰਪਾ ਸਿੰਘ ਅਤੇ ਬਾਬਾ ਲਾਭ ਸਿੰਘ ਛਾਉਣੀ ਅੰਦਰ ਦਾਖ਼ਲ ਹੋ ਗਏ। ਇਨ੍ਹਾਂ ਨੇ ਆਪਣੀ ਵਿਉਂਤ ਅਨੁਸਾਰ ਸੰਬੰਧਿਤ ਸੂਬੇਦਾਰ ਕੋਲੋਂ ਜਦੋਂ ਅਸਲੇ-ਖਾਨੇ ਦੀਆਂ ਚਾਬੀਆਂ ਮੰਗੀਆਂ ਤਾਂ ਸੂਬੇਦਾਰ ਨੇ ਦੱਸਿਆ ਕਿ ਹਾਲਾਤ ਵਿਗੜ ਚੁੱਕੇ ਹਨ। ਸਾਰਾ ਅਸਲਾ ਜੋ ਦੇਸੀ ਫੌਜਾਂ ਪਾਸ ਸੀ ਅੰਗਰੇਜ਼ਾਂ ਨੇ ਆਪਣੇ ਕਬਜ਼ੇ ਵਿਚ ਕਰ ਲਿਆ ਹੈ। ਕਿਰਪਾਲ ਸਿੰਘ ਨੇ ਮੁਖ਼ਬਰੀ ਕਰ ਕੇ ਸਾਰਾ ਭੇਤ ਅੰਗਰੇਜ਼ਾਂ ਨੂੰ ਜਾ ਦੱਸਿਆ ਸੀ। ਗ਼ਦਰੀ ਦੇਸ਼-ਭਗਤਾਂ ਦੇ ਆਉਣ ਦੀ ਖ਼ਬਰ ਅੰਗਰੇਜ਼ਾਂ ਨੂੰ ਲੱਗ ਚੁੱਕੀ ਸੀ। ਠੀਕ ਉਸੇ ਸਮੇਂ ਫੌਜੀ ਛਾਉਣੀ ਵਿਚ ਖ਼ਤਰੇ ਦਾ ਬਿਗਲ ਵੱਜ ਗਿਆ। ਅੰਗਰੇਜ਼ ਫੌਜੀ ਤੋਪਾਂ ਨੂੰ ਨਿਸ਼ਾਨਿਆਂ 'ਤੇ ਕਰਨ ਲੱਗੇ ਅਤੇ ਸਾਰੀ ਫਿਰੋਜ਼ਪੁਰ ਛਾਉਣੀ ਨੂੰ ਘੇਰਾ ਪਾ ਕੇ ਅੰਗਰੇਜ਼ ਫੌਜਾਂ ਦੀਆਂ ਛੋਟੀਆਂ-ਛੋਟੀਆਂ ਟੁਕੜੀਆਂ ਨੇ ਗਸ਼ਤ ਸ਼ੁਰੂ ਕਰ ਦਿੱਤੀ। ਬਾਬਾ ਕਿਰਪਾ ਸਿੰਘ ਅਤੇ ਬਾਬਾ ਲਾਭ ਸਿੰਘ ਜੀ ਨੇ ਵੀ ਖ਼ਤਰੇ ਨੂੰ ਭਾਂਪ ਲਿਆ ਸੀ ਅਤੇ ਇਹ ਆਪਣੇ ਬਚਾਅ ਲਈ ਹੌਲੀ-ਹੌਲੀ ਛਾਉਣੀ ਦੇ ਬਾਹਰ ਵੱਲ ਨੂੰ ਚੱਲ ਪਏ। ਅਚਾਨਕ ਹੀ ਇਕ ਅੰਗਰੇਜ਼ ਟੁਕੜੀ ਨੇ ਹਨ੍ਹੇਰੇ ਵਿਚ ਇਨ੍ਹਾਂ ਨੂੰ ਘੇਰ ਕੇ ਬੰਦੂਕਾਂ ਦੀਆਂ ਸੰਗੀਨਾਂ ਇਨ੍ਹਾਂ ਦੀਆਂ ਛਾਤੀਆਂ 'ਤੇ ਟਿਕਾ ਦਿੱਤੀਆਂ। ਇਨ੍ਹਾਂ ਤੋਂ

ਪੁੱਛ-ਗਿੱਛ ਕੀਤੀ ਗਈ ਤਾਂ ਇਹ ਅਣਜਾਣ ਬਣ ਗਏ। ਅੰਗਰੇਜ਼ ਫੌਜੀਆਂ ਨੂੰ ਭਾਵੇਂ ਇਨ੍ਹਾਂ 'ਤੇ ਜ਼ਿਆਦਾ ਸ਼ੱਕ ਨਹੀਂ ਹੋਇਆ ਪਰ ਫਿਰ ਵੀ ਇਨ੍ਹਾਂ ਨੂੰ ਛੱਡਿਆ ਨਾ ਗਿਆ। ਅੰਗਰੇਜ਼ ਫੌਜੀਆਂ ਨੇ ਇਨ੍ਹਾਂ ਨੂੰ ਗੇਟ 'ਤੇ ਤਾਇਨਾਤ ਅੰਗਰੇਜ਼ ਸੰਤਰੀ ਦੇ ਹਵਾਲੇ ਕਰ ਕੇ ਆਪ ਅੱਗੇ ਗਸ਼ਤ ਲਈ ਚਲੇ ਗਏ। ਗੇਟ ਵਾਲੇ ਸੰਤਰੀ ਨੇ ਕੋਈ ਸੁਚੇਤਤਾ ਨਾ ਵਰਤੀ ਤੇ ਬਾਰ-ਬਾਰ ਘੜਿਆਲ ਸਹਾਰੇ ਆਪਣੀ ਬੰਦੂਕ ਨੂੰ ਖੜੀ ਕਰਕੇ ਆਪ ਸਿਗਰਟ ਪੀਣ ਲਈ ਚਲਾ ਜਾਂਦਾ। ਬਾਬਾ ਕਿਰਪਾ ਸਿੰਘ ਅਤੇ ਬਾਬਾ ਲਾਭ ਸਿੰਘ ਨੇ ਬੰਦੂਕ ਚੁੱਕਣ ਦੀ ਸਕੀਮ ਇਸ਼ਾਰਿਆਂ ਨਾਲ ਹੀ ਬਣਾ ਲਈ। ਇਸ ਵਾਰ ਜਦੋਂ ਸੰਤਰੀ ਬੰਦੂਕ ਖੜੀ ਕਰ ਕੇ ਸਿਗਰਟ ਸੁਲਗਾਉਣ ਵਿਚ ਮਗਨ ਹੋਇਆ ਤਾਂ ਇਹ ਬੰਦੂਕ ਚੁੱਕ ਕੇ ਭੱਜ ਨਿਕਲੇ। ਇੱਥੋਂ ਦੌੜ ਕੇ ਇਨ੍ਹਾਂ ਨੇ ਚਮਾਲਾ ਸਾਹਿਬ ਗੁਰਦੁਆਰੇ ਵਿਚ ਪਨਾਹ ਲੈ ਲਈ। ਆਪ ਲੁਕਦੇ-ਲੁਕਾਂਦੇ ਫਿਰ ਰਹੇ ਸਨ ਕਿ ਕੁਝ ਸਮਾਂ ਬਾਅਦ ਹੀ ਬਾਬਾ ਕਿਰਪਾ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਨ੍ਹਾਂ ਦੀ ਗ੍ਰਿਫ਼ਤਾਰੀ ਇਨ੍ਹਾਂ ਦੀ ਪਾਰਟੀ ਨਾਲ ਕੰਮ ਕਰਦੇ ਹੀ ਇਕ ਬੰਦੇ ਦੀ ਗ੍ਰਿਫ਼ਤਾਰੀ ਤੋਂ ਬਾਅਦ ਹੋਈ ਸੀ ਜਿਸ ਨੇ ਪੁਲਿਸ ਨੂੰ ਸਾਰਾ ਭੇਦ ਦੱਸ ਦਿੱਤਾ ਸੀ। ਇਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ ਅਤੇ ੩੦ ਮਾਰਚ ੧੯੧੯ ਈ: ਨੂੰ ਸਖਤ ਕੈਦ ਦੀ ਸਜ਼ਾ ਸੁਣਾਈ ਗਈ।

ਇਨ੍ਹਾਂ ਨੂੰ ਮਿੰਟਗੁਮਰੀ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਇੱਥੇ ਇਕ ਸਿਪਾਹੀ ਬਿਮਾਰੀ ਨਾਲ ਪੀੜ੍ਹਤ ਸੀ। ਇਨ੍ਹਾਂ ਨੇ ਆਪਣੇ ਮਨ ਵਿਚ ਵਿਉਂਤ ਬਣਾ ਕੇ ਉਸ ਨੂੰ ਕਿਹਾ ਕਿ ਮੈਂ ਤੈਨੂੰ ਦੇਸੀ ਜੜ੍ਹੀ ਬੂਟੀਆਂ ਤੋਂ ਦਵਾਈ ਬਣਾ ਕੇ ਦੇ ਸਕਦਾ ਹਾਂ। ਸਾਰਿਆਂ ਨੂੰ ਪਤਾ ਸੀ ਕਿ ਇਹ ਫਿਰੋਜ਼ਪੁਰ ਡਿਸਪੈਂਸਰੀ ਵਿਚ ਕੰਮ ਕਰਦੇ ਰਹੇ ਹੰਨ ਇਸ ਲਈ ਉਸ ਨੇ ਬਾਬਾ ਜੀ ਤੋਂ ਦਵਾਈ ਬਣਵਾਉਣ ਦਾ ਮਨ ਬਣਾ ਲਿਆ। ਬਾਬਾ ਜੀ ਨੇ ਉਸ ਤੋਂ ਚੂੜੀਆਂ ਵਾਲੇ ਢੱਕਣਾਂ ਵਾਲੀਆਂ ਗੜਵੀਆਂ ਅਤੇ ਹੋਰ ਸਮਗਰੀ ਮੰਗਵਾ ਲਈ ਜਿਸ ਨਾਲ ਉਨ੍ਹਾਂ ਨੇ ਬੜੀ ਕੋਸ਼ਿਸ਼ ਕਰ ਕੇ ਦੇਸੀ ਬੰਬ ਤਿਆਰ ਕਰ ਲਏ। ਸ. ਕਰਤਾਰ ਸਿੰਘ ਸਰਾਭਾ ਨੇ ਬੰਬ ਬਣਾਉਣ ਦੀ ਵਿਉਂਤ ਨੂੰ ਸਿਰੇ ਚੜ੍ਹਾਉਣ ਵਿਚ ਬਹੁਤ ਮਦਦ ਕੀਤੀ ਕਿਉਂਕਿ ਉਹ ਵੀ ਉਸੇ ਜੇਲ੍ਹ ਵਿਚ ਬੰਦ ਸੀ। ਇਹ ਆਪਣੀ ਵਿਉਂਤ ਅਨੁਸਾਰ ਕੁਝ ਰਾਇਫਲਾਂ ਅਤੇ ਅਸਲਾ ਇਕੱਠਾ ਕਰਨ ਵਿਚ ਵੀ ਕਾਮਯਾਬ ਹੋ ਗਏ। ਹੁਣ ਇਨ੍ਹਾਂ ਸਾਰਿਆਂ ਨੇ ਜੇਲ੍ਹ ਤੋਂ ਭੱਜਣ ਦਾ ਦਿਨ ਨਿਯਤ ਕਰ ਲਿਆ ਸੀ। ਨਿਸ਼ਚਿਤ ਸਮੇਂ 'ਤੇ ਜੇਲ੍ਹ ਨੂੰ ਪੌੜੀ ਲਗਾ ਕੇ ਬਹੁਤ ਸਾਰੇ ਕੈਦੀ ਭੱਜਣ ਵਿਚ ਸਫਲ ਹੋ ਗਏ ਸਨ। ਜਦੋਂ ਸ. ਕਰਤਾਰ ਸਿੰਘ ਸਰਾਭਾ ਜੇਲ੍ਹ ਦੀ ਕੰਧ ਟੱਪਣ ਲੱਗਾ ਤਾਂ ਉਸ ਪਾਸ ਜੋ ਬੰਬ ਵਾਲੀ ਗੜਵੀ ਸੀ ਉਹ ਥੱਲੇ ਡਿੱਗ ਗਈ ਅਤੇ ਧਮਾਕੇ ਨਾਲ ਬੰਬ ਫੱਟ ਗਿਆ। ਇਸ ਨਾਲ ਦੋ ਸਿਪਾਹੀ ਮੌਕੇ 'ਤੇ ਹੀ ਮਾਰੇ ਗਏ ਅਤੇ ਸ. ਕਰਤਾਰ

ਸਿੰਘ ਸਰਾਭਾ ਦੇ ਵੀ ਕਾਫੀ ਸੱਟਾਂ ਲੱਗੀਆਂ। ਬੰਬ ਫੱਟਣ ਦੇ ਧਮਾਕੇ ਨਾਲ ਫੌਜ ਵੀ ਚੌਕਸ ਹੋ ਗਈ ਅਤੇ ਫੌਜ ਨੇ ਇਕ ਦਮ ਚਾਰੇ ਪਾਸੇ ਤੋਂ ਘੇਰਾ ਪਾ ਲਿਆ। ਇਸ ਤਰ੍ਹਾਂ ਜੇਲ੍ਹ ਵਿੱਚੋਂ ਦੌੜਨ ਦਾ ਇਨ੍ਹਾਂ ਦਾ ਯਤਨ ਅਸਫਲ ਹੋ ਗਿਆ। ਦੂਜੀ ਵਾਰ ਬਾਬਾ ਕਿਰਪਾ ਸਿੰਘ ਜੀ ਨੇ ਹਜ਼ਾਰੀ ਬਾਗ ਜੇਲ੍ਹ ਵਿੱਚੋਂ ਦੌੜਨ ਦੀ ਕੋਸ਼ਿਸ਼ ਕੀਤੀ। ਇਸ ਸਮੇਂ ਬਹੁਤ ਸਾਰੇ ਕੈਦੀ ਨਿਕਲ ਕੇ ਦੌੜ ਗਏ ਪਰ ਇਨ੍ਹਾਂ ਦੀ ਕੋਠੜੀ ਦੀ ਚਾਬੀ ਨਾ ਮਿਲਣ ਕਾਰਨ ਇਹ ਦੌੜਨ ਵਿਚ ਅਸਫਲ ਰਹੇ। ਬਾਬਾ ਕਿਰਪਾ ਸਿੰਘ ਜੀ ਨੂੰ ਜੇਲ੍ਹ ਵਿੱਚੋਂ ਛੇਤੀ-ਛੇਤੀ ਬਦਲ ਦਿੱਤਾ ਜਾਂਦਾ ਰਿਹਾ। ਇਨ੍ਹਾਂ ਨੂੰ ਮਿੰਟਗੁਮਰੀ, ਹਜ਼ਾਰੀ ਬਾਗ ਮਾਂਡਲੇ, ਬੁਲਾਰੀ (ਮਦਰਾਸ), ਟੀਪੂ ਫਰੰਟ (ਮਦਰਾਸ), ਭੀਲ ਦਾਨਾ (ਸੀ.ਪੀ.) ਉਕੇਲਾ, ਰਾਵਲਪਿੰਡੀ, ਹੁਸ਼ਿਆਰਪੁਰ ਆਦਿ ਦੀਆਂ ਜੇਲ੍ਹਾਂ ਵਿਚ ਬੰਦ ਰੱਖਿਆ ਗਿਆ। ਅੰਤ ਵਿਚ ਆਪ ਨੂੰ ਥਾਣੇ ਤੋਂ ਰਿਹਾਅ ਕਰ ਦਿੱਤਾ ਗਿਆ ਪਰ ਫਿਰ ਵੀ ਇਨ੍ਹਾਂ 'ਤੇ ਨਜ਼ਰ ਰੱਖੀ ਜਾਂਦੀ ਰਹੀ।

ਆਪ ਨੇ ਆਪਣੀ ਜ਼ਿੰਦਗੀ ਦਾ ਬਾਕੀ ਸਮਾਂ ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਸ੍ਰੀ ਅਨੰਦਪੁਰ ਸਾਹਿਬ ਦੇ ਪਿੰਡ ਮੀਰਪੁਰ ਵਿਚ ਬਤੀਤ ਕੀਤਾ।

■

## ਜ਼ਿਲ੍ਹਾ ਤਰਨ ਤਾਰਨ ਸਾਹਿਬ ਦੇ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਕੈਂਪਾਂ ਦਾ ਆਯੋਜਨ

ਪ੍ਰਚਾਰਕ ਸਰਬਜੀਤ ਸਿੰਘ ਢੋਟੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜ਼ਿਲ੍ਹਾ ਤਰਨ ਤਾਰਨ ਸਾਹਿਬ ਦੇ ਵੱਖ-ਵੱਖ ਪਿੰਡਾਂ ਚੋਹਲਾ ਸਾਹਿਬ, ਖਡੂਰ ਸਾਹਿਬ, ਗੋਇੰਦਵਾਲ ਸਾਹਿਬ, ਗੰਡੀਵਿੰਡ, ਧੂੰਦਾ, ਵਰਾਣਾ, ਢੋਟੀਆਂ, ਸ਼ੇਖਚੱਕ, ਕੱਲਾ, ਕੰਗ, ਦੀਨੇਵਾਲ, ਮਾਲਚੱਕ, ਰੋਸ਼ੀਆਣਾ ਆਦਿ ਵਿਚ ਮਿਤੀ ੧੦ ਜੂਨ ਤੋਂ ੨੦ ਜੂਨ ੨੦੧੩ ਤਕ ਗੁਰਮਤਿ ਕੈਂਪ ਲਗਾਏ ਗਏ। ਇਨ੍ਹਾਂ ਕੈਂਪਾਂ ਵਿਚ ੨੦੦੦ ਬੱਚਿਆਂ ਨੇ ਭਾਗ ਲਿਆ। ਜਿਸ ਤਹਿਤ ਬੱਚਿਆਂ ਨੂੰ ਗੁਰਬਾਣੀ, ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ ਗਈ। ਇਨ੍ਹਾਂ ਕੈਂਪਾਂ ਨੂੰ ਸਫਲ ਬਣਾਉਣ ਵਿਚ ਸ. ਗੁਰਬਚਨ ਸਿੰਘ ਕਰਮੂੰਵਾਲਾ ਮੈਂਬਰ ਸ਼੍ਰੋ.ਗੁ.ਪ੍ਰ.ਕਮੇਟੀ, ਅਤੇ ਮੈਨੇਜਰ ਸ. ਬਲਵਿੰਦਰ ਸਿੰਘ ਕਾਹਲਵਾਂ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਇਨ੍ਹਾਂ ਕੈਂਪਾਂ ਦੇ ਆਖਰੀ ਦਿਨ ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਵੱਲੋਂ ਬੱਚਿਆਂ ਨੂੰ ਧਾਰਮਿਕ ਸਾਹਿਤ ਤੇ ਹੋਰ ਇਨਾਮ ਦੇ ਕੇ ਸਨਮਾਨਿਤ ਕੀਤਾ ਗਿਆ।

# ਅਲੋਪ ਹੋ ਰਹੀ ਜ਼ਿੰਮੇਵਾਰੀ ਅਤੇ ਪ੍ਰਤੀਬੱਧਤਾ

*-ਸ. ਜੀ.ਕੇ.ਸਿੰਘ**

*ਡਿਪਟੀ ਕਮਿਸ਼ਨਰ*

ਜਿਵੇਂ ਕਿਸੇ ਕੱਪੜੇ ਦੇ ਥਾਨ ਦੀ ਕੀਮਤ ਕੇਵਲ ਉਸ ਦੀ ਲੰਬਾਈ ਕਰਕੇ ਨਹੀਂ ਸਗੋਂ ਉਸ ਦੇ ਅਰਜ਼ ਜਿਸ ਨੂੰ ਅਕਸਰ ਅਸੀਂ ਪਨਾਂ ਵੀ ਆਖਦੇ ਹਾਂ, ਕਰਕੇ ਵੀ ਹੁੰਦੀ ਹੈ। ਜਿਸ ਤਰ੍ਹਾਂ ਸਮੁੰਦਰ ਦੀ ਮਹਾਨਤਾ ਕੇਵਲ ਇਸ ਵਿਚ ਨਹੀਂ ਕਿ ਉਸ ਦੇ ਤੱਟ ਤੋਂ ਪਹਾੜਾਂ ਦੀ ਉਚਾਈ ਨੂੰ ਨਾਪਿਆ ਜਾਂਦਾ ਹੈ, ਸਗੋਂ ਇਸ ਵਿਚ ਹੈ ਕਿ ਉਸ ਦੇ ਪਾਣੀ ਦੀ ਡੂੰਘਾਈ ਕਿੰਨੀ ਹੈ। ਜਿਸ ਤਰ੍ਹਾਂ ਹਰੇ-ਭਰੇ ਜੰਗਲਾਂ ਦੀ ਅਮੀਰੀ ਕੇਵਲ ਇਸ ਕਰਕੇ ਨਹੀਂ ਕਿ ਉੱਥੇ ਭਾਂਤ-ਭਾਂਤ ਦੇ ਅਨੇਕਾਂ ਰੁੱਖ ਹਨ ਸਗੋਂ ਇਸ ਕਰਕੇ ਵੀ ਹੈ ਕਿ ਰੁੱਖਾਂ ਦੇ ਉੱਪਰ-ਥੱਲੇ ਕਿੰਨੀ ਪ੍ਰਕਾਰ ਦੇ ਪੰਛੀ ਅਤੇ ਜਾਨਵਰ ਰਹਿੰਦੇ ਹਨ। ਇਵੇਂ ਦੇਸ਼ਾਂ ਅਤੇ ਕੌਮਾਂ ਦੀ ਵਡਿਆਈ ਇਸ ਵਿਚ ਨਹੀਂ ਕਿ ਉਨ੍ਹਾਂ ਪਾਸ ਕਿੰਨੀ ਵੱਸੋਂ ਹੈ ਸਗੋਂ ਇਸ ਵਿਚ ਹੈ ਕਿ ਉਨ੍ਹਾਂ ਆਪਣੀ ਵੱਸੋਂ ਨੂੰ ਭਵਿੱਖ ਲਈ ਕਿਵੇਂ ਤਿਆਰ ਕੀਤਾ ਹੈ ਅਤੇ ਨਵੀਂ ਪੀੜੀ ਨੂੰ ਆਪਣੀ ਬੁੱਕਲ ਵਿਚ ਲੈ ਕੇ ਸਿੱਖਿਅਤ, ਸਿਹਤਯਾਬ ਅਤੇ ਸੁਰੱਖਿਅਤ ਰੱਖਿਆ ਹੈ। ਇਸੇ ਕਰਕੇ ਛੋਟੇ-ਛੋਟੇ ਦੇਸ਼ਾਂ ਨੇ ਆਪਣੀ ਕੌਮ ਨੂੰ ਸਮਰੱਥ ਬਣਾ ਕੇ ਵਿਸ਼ਵ ਅਕਾਸ਼ ਵਿਚ ਆਪਣੀ ਗੁੱਡੀ ਚੜ੍ਹਾਈ ਹੈ।

ਵਿਸ਼ਵ ਦਾ ਸਭ ਤੋਂ ਵੱਡਾ ਲੋਕਤੰਤਰ, ਵੱਡੀ ਵੱਸੋਂ ਅਤੇ ਅਮੀਰ ਵਿਰਾਸਤ ਵਾਲਾ ਸਾਡਾ ਦੇਸ਼ ਆਏ ਦਿਨ ਮੁਸੀਬਤਾਂ ਦੀ ਘੁੰਮਣਘੇਰੀ ਵਿਚ ਅਜਿਹਾ ਫਸ ਜਾਂਦਾ ਹੈ ਕਿ ਸਾਨੂੰ ਖੁਦ ਇਸ ਦੀ ਚਮਕਦੀ ਦਮਕਦੀ ਨੁਹਾਰ ਅਤੇ ਵਿਸ਼ਵ ਤਾਕਤ ਬਣਨ ਦੀਆਂ ਸੰਭਾਵਨਾਵਾਂ ਸ਼ੱਕੀ ਜਾਪਣ ਲੱਗ ਜਾਂਦੀਆਂ ਹਨ। ਕੁਦਰਤੀ ਆਫਤਾਂ ਨਾਲ ਦੇਸ਼ਾਂ ਨੂੰ ਕਦੇ ਨਾ ਕਦੇ ਜੂਝਣਾ ਪੈਂਦਾ ਹੈ ਪਰ ਜਦ ਮਨੁੱਖ ਦੀਆਂ ਆਪਣੀਆਂ ਸਹੇੜੀਆਂ ਸਮੱਸਿਆਵਾਂ ਦੁਖਾਂਤ ਦਾ ਰੂਪ ਧਾਰਨ ਕਰਦੀਆਂ ਹਨ ਤਾਂ ਪੂਰੇ ਰਾਸ਼ਟਰ ਨੂੰ ਸ਼ਰਮਸਾਰ ਹੋਣਾ ਪੈਂਦਾ ਹੈ। ਆਲਮੀ ਪੱਧਰ 'ਤੇ ਭਾਰਤ ਦੀ ਆਰਥਿਕ ਤਰੱਕੀ ਤੇ ਸਮਾਜਿਕ ਵਿਕਾਸ ਨੂੰ ਬੜੇ ਗਹੁ ਨਾਲ ਵੇਖਿਆ ਜਾਂਦਾ ਹੈ।

ਤੀਸਰੀ ਦਹਿਸਦੀ ਸ਼ੁਰੂ ਹੁੰਦਿਆਂ ਹੀ ਸੰਯੁਕਤ ਰਾਸ਼ਟਰ ਵੱਲੋਂ ਸਾਲ ੨੦੦੦ ਵਿਚ ੧੮੯ ਦੇਸ਼ਾਂ ਦਾ ਸੰਮੇਲਨ ਕਰ ਕੇ ਪ੍ਰਿਥਵੀ ਦੇ ਸਾਰੇ ਖਿੱਤਿਆਂ ਅਤੇ ਦੇਸ਼ਾਂ ਲਈ ਵਿਕਾਸ ਦੇ ਟੀਚੇ ਨਿਸ਼ਚਿਤ ਕੀਤੇ ਜਿਨ੍ਹਾਂ ਨੂੰ ਸਾਲ ੨੦੧੫ ਤਕ ਪ੍ਰਾਪਤ ਕਰਨਾ ਹੈ। ਇਨ੍ਹਾਂ ਨੂੰ ਦਹਿਸਦੀ ਵਿਕਾਸ ਟੀਚੇ ਆਖਿਆ ਗਿਆ ਹੈ। ਇਨ੍ਹਾਂ ਟੀਚਿਆਂ ਵਿਚ ਸਾਲ

*#੧੫੫੪, ਸੈਕਟਰ ੩੮-ਬੀ, ਚੰਡੀਗੜ੍ਹ। ਮੋ: ੯੮੧੪੦-੬੭੬੩੨*

੨੦੧੫ ਤਕ ਭੁੱਖਮਰੀ ਨਾਲ ਜੂਝ ਰਹੀ ਵੱਸੋਂ ਨੂੰ ਘਟਾ ਕੇ ਅੱਧ 'ਤੇ ਲਿਆਉਣਾ ਹੈ। ਮੁੱਢਲੀ ਸਿੱਖਿਆ ਨੂੰ ਹਰ ਬੱਚੇ ਤਕ ਲਾਜ਼ਮੀ ਪਹੁੰਚਾਉਣਾ ਹੈ। ਲਿੰਗ ਵਿਤਕਰੇ ਨੂੰ ਖਤਮ ਕਰ ਕੇ ਔਰਤਾਂ ਦਾ ਸ਼ਕਤੀਕਰਣ ਕਰਨਾ ਹੈ। ਬਾਲ ਉਮਰ ਵਿਚ ਮੌਤ ਦਰ ਨੂੰ ਦੋ ਤਿਹਾਈ ਘਟਾਉਣਾ ਹੈ। ਮਾਂਵਾਂ ਦੀ ਜਣੇਪੇ ਦੌਰਾਨ ਮਰਨ ਦਰ ਤਿੰਨ ਚੌਥਾਈ ਘਟਾਉਣਾ ਹੈ। ਸਫਾਈ ਅਤੇ ਪੀਣ ਵਾਲੇ ਪਾਣੀ ਨਾਲ ਸੰਬੰਧਿਤ ਬੀਮਾਰੀਆਂ ਦੀ ਰੋਕਥਾਮ ਕਰਨਾ ਹੈ। ਸ਼ੁਧ ਵਾਤਾਵਰਨ ਅਤੇ ਗਰੀਬ ਬਸਤੀਆਂ ਵਿਚ ਮੁੱਢਲੀਆਂ ਸਹੂਲਤਾਂ ਲਾਜ਼ਮੀ ਪਹੁੰਚਾਉਣਾ ਆਦਿ ਹਨ। ਪਿੱਛੇ ਜਿਹੇ ਸੰਯੁਕਤ ਰਾਸ਼ਟਰ ਵੱਲੋਂ ਇਨ੍ਹਾਂ ਟੀਚਿਆਂ ਦੀ ਪ੍ਰਾਪਤੀ ਸਬੰਧੀ ਆਪਣੀ ਅੰਤ੍ਰਿਮ ਰਿਪੋਰਟ ਵਿਚ ਕਿਹਾ ਗਿਆ ਹੈ ਕਿ ਇਨ੍ਹਾਂ ਟੀਚਿਆਂ ਵਿਚ ਏਸ਼ੀਆ ਦਾ ਕੋਈ ਮੁਲਕ, ਸਮੇਤ ਚੀਨ ਪੂਰਨ ਰੂਪ ਵਿਚ ਸਫਲ ਨਹੀਂ ਹੈ। ਭਾਰਤ ਇਨ੍ਹਾਂ ਟੀਚਿਆਂ ਨੂੰ ਪ੍ਰਾਪਤ ਕਰਨ ਵਿਚ ਕਾਫੀ ਪੱਛੜ ਰਿਹਾ ਹੈ। ਬੱਚਿਆਂ ਲਈ ਲੋੜੀਂਦੀ ਪੌਸ਼ਟਿਕ ਖੁਰਾਕ ਅਤੇ ਪਾਲਣ-ਪੋਸ਼ਣ ਅਤੇ ਸਿੱਖਿਆ ਦੇ ਖੇਤਰ ਵਿਚ ਅਸੀਂ ਸ੍ਰੀਲੰਕਾ, ਬੰਗਲਾਦੇਸ਼, ਇੰਡੋਨੇਸ਼ੀਆ, ਲਾਓਸ ਅਤੇ ਮਾਲਦੀਵਜ਼ ਵਰਗੇ ਦੇਸ਼ਾਂ ਤੋਂ ਵੀ ਪਿੱਛੇ ਹਾਂ।

ਬਿਹਾਰ ਦੇ ਛਪਰਾ ਜ਼ਿਲ੍ਹੇ ਦੇ ਇਕ ਦਿਹਾਤੀ ਸਕੂਲ ਵਿਚ ਦੁਪਹਿਰ ਦਾ ਖਾਣਾ ਖਾਣ ਉਪਰੰਤ ਦੋ ਦਰਜਨ ਤੋਂ ਵੱਧ ਬੱਚਿਆਂ ਦੇ ਮਰ ਜਾਣ ਨਾਲ ਕਈ ਵਾਰ ਵਿਵਾਦ ਵਿਚ ਘਿਰੀ 'ਮਿਡ-ਡੇ ਮੀਲ ਸਕੀਮ' ਨੇ ਇਕ ਵਾਰ ਫਿਰ ਸਾਰੀ ਗੈਰ ਜ਼ਿੰਮੇਵਾਰੀ ਅਤੇ ਪ੍ਰਤੀਬੱਧਤਾ ਦੀ ਘਾਟ ਜੱਗ ਜ਼ਾਹਿਰ ਕੀਤੀ ਹੈ। ਬੱਚਿਆਂ ਲਈ ਤਿਆਰ ਕੀਤਾ ਗਿਆ ਇਹ ਖਾਣਾ ਕੀਟਨਾਸ਼ਕ ਵਾਲੇ ਖਾਲੀ ਭਾਡਿਆਂ ਵਿਚ ਰੱਖਣ ਅਤੇ ਵਰਤਾਉਣ ਤੋਂ ਇਸ ਕਾਰਜ ਸਬੰਧੀ ਸਾਡੀ ਗੰਭੀਰਤਾ ਕਿੰਨੀ ਹੌਲੀ ਸਾਬਤ ਹੋਈ ਹੈ। ਅਜ਼ਾਦੀ ਦਿਵਸ ੧੯੯੫ ਨੂੰ ਪੂਰੇ ਦੇਸ਼ ਵਿਚ ਬੱਚਿਆਂ ਨੂੰ ਮੁੱਢਲੀ ਸਿੱਖਿਆ ਨਾਲ ਜੋੜਨ ਲਈ ਇਹ ਯੋਜਨਾ ਲਾਗੂ ਕੀਤੀ ਗਈ ਸੀ। ਇਸ ਦੇ ਦੋ ਉਦੇਸ਼ ਸਨ। ਇਕ ਬੱਚਿਆਂ ਨੂੰ ਸਕੂਲਾਂ ਤੋਂ ਭੱਜਣੋਂ ਰੋਕਣਾ ਅਤੇ ਦੂਸਰਾ ਗਰੀਬ ਬੱਚਿਆਂ ਲਈ ਪੌਸ਼ਟਿਕ ਖੁਰਾਕ ਦਾ ਇੰਤਜ਼ਾਮ ਕਰਨਾ ਤਾਂ ਜੋ ਸਿੱਖਿਆ ਅਤੇ ਸਿਹਤ ਦੋਵੇਂ ਸੁਧਰ ਸਕਣ। ਸਾਲ ੨੦੦੪ ਵਿਚ ਇਸ ਸਕੀਮ ਨੂੰ ਹੋਰ ਜ਼ੋਰ-ਸ਼ੋਰ ਨਾਲ ਸ਼ੁਰੂ ਕੀਤਾ ਗਿਆ ਤਾਂ ਜੋ ਕੋਈ ਵੀ ਸਕੂਲ ਜਾਣ ਵਾਲੀ ਉਮਰ ਦਾ ਬੱਚਾ ਭੁੱਖਾ ਨਾ ਰਹੇ ਅਤੇ ਨਾਲ ਹੀ ਅਪਰ ਪ੍ਰਾਇਮਰੀ ਸਕੂਲਾਂ ਨੂੰ ਇਸ ਦੇ ਘੇਰੇ ਵਿਚ ਲਿਆਂਦਾ ਗਿਆ। ਇਸ ਯੋਜਨਾ ਦਾ ਵਰਣਨਯੋਗ ਪਹਿਲੂ ਇਹ ਹੈ ਕਿ ੭੫% ਹਿੱਸਾ ਕੇਂਦਰ ਸਰਕਾਰ ਅਤੇ ਬਾਕੀ ੨੫% ਸੂਬਾਈ ਸਰਕਾਰ ਪਾਉਂਦੀਆਂ ਹਨ। ਸਕੀਮ ਦੀ ਮੋਨੀਟਰਿੰਗ ਦੀ ਜ਼ਿੰਮੇਵਾਰੀ ਵੀ ਕੇਂਦਰ ਸਰਕਾਰ ਨੇ ਉਠਾਈ ਹੈ।

ਵੱਖ-ਵੱਖ ਰਾਜਾਂ ਵੱਲੋਂ ਸਮੇਂ-ਸਮੇਂ 'ਮਿਡ-ਡੇ ਮੀਲ ਸਕੀਮ' ਵਿਚ ਨੁਕਸ ਕੱਢ ਕੇ ਲਾਗੂ ਕਰਨ ਤੋਂ ਆਨਾਕਾਨੀ ਕੀਤੀ ਗਈ। ਖਾਣਾ ਕੌਣ ਤਿਆਰ ਕਰੇਗਾ? ਬਾਲਣ ਕਿੱਥੋਂ ਆਵੇਗਾ? ਅਤੇ ਬਰਤਨ ਕਿਵੇਂ ਆਉਣਗੇ? ਸਾਲ ੨੦੦੧ ਵਿਚ ਭਾਰਤ ਦੀ

ਸਰਵਉੱਚ ਅਦਾਲਤ ਵੱਲੋਂ ਸਾਰੀਆਂ ਰਾਜ ਸਰਕਾਰਾਂ ਨੂੰ ਇਸ ਸਕੀਮ ਨੂੰ ਸਹੀ ਢੰਗ ਨਾਲ ਲਾਗੂ ਕਰਨ ਸਬੰਧੀ ਹੁਕਮ ਦਿੱਤੇ ਗਏ। ਅਜਿਹਾ ਹੋਣ ਦੇ ਬਾਵਜੂਦ ਵੀ ਕਈ ਸੂਬਿਆਂ ਵਿਚ ਸਿੱਖਿਆ ਵਿਭਾਗ ਇਸ ਸਕੀਮ ਨੂੰ ਲਾਗੂ ਕਰਨ ਵਿਚ ਅਸਫਲ ਰਿਹਾ ਹੈ। ਬਿਹਾਰ ਉਨ੍ਹਾਂ ਵਿੱਚੋਂ ਇਕ ਹੈ ਜਿੱਥੇ ਹਰ ਵਰ੍ਹੇ ਅਜਿਹੀ ਕੋਈ ਨਾ ਕੋਈ ਘਟਨਾ ਜ਼ਰੂਰ ਵਾਪਰਦੀ ਹੈ। ਇਸੇ ਸੂਬੇ ਵਿਚ ਮਧੂਬਨੀ ਵਿਚ ਪੰਜਾਹ ਬੱਚੇ ਬੀਮਾਰ ਹੋ ਗਏ। ਕਈ ਸਾਲ ਪਹਿਲਾਂ ਭੋਪਾਲ ਵਿਚ ਬੱਚਿਆਂ ਦੇ ਖਾਣੇ ਵਿਚ ਮਰੇ ਡੱਡੂ ਪਾਏ ਗਏ। ਬਿਹਾਰ ਵਿਚ ਹੀ ਸੀਤਾਮੜੀ ਜ਼ਿਲ੍ਹੇ ਵਿਚ ਦੁਪਹਿਰ ਦਾ ਖਾਣਾ ਖਾ ਕੇ ੨ ਬੱਚੇ ਮਰ ਗਏ। ਸਾਲ ੨੦੧੦ ਵਿਚ ਦਿੱਲੀ ਵਿਚ ਖਾਣੇ ਵਿਚ ਮਰਿਆ ਚੂਹਾ ਪਾਇਆ ਗਿਆ ਅਤੇ ੩੪ ਬੱਚੇ ਹਸਪਤਾਲ ਵਿਚ ਦਾਖ਼ਲ ਕਰਾਏ ਗਏ। ਹੈਦਰਾਬਾਦ ਅਤੇ ਅਹਿਮਦਾਬਾਦ ਵਿਚ ਦੋ ਲੜਕੀਆਂ ਦੀ ਮੌਤ ਹੋ ਗਈ। ਹਰਿਆਣਾ ਦੇ ਪਾਣੀਪਤ ਵਿਚ ਇਸੇ ਸਾਲ ਮਈ ਮਹੀਨੇ ਵਿਚ ਦੋ ਬੱਚੇ ਮਿਡ-ਡੇ ਮੀਲ ਖਾਣ ਨਾਲ ਮਰ ਗਏ।

ਸਰਕਾਰ ਵੱਲੋਂ ਸਾਰੇ ਜ਼ਿਲ੍ਹਾ ਅਧਿਕਾਰੀਆਂ ਨੂੰ ਇਸ ਸਕੀਮ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕਰਨ ਲਈ ਕਿਹਾ ਗਿਆ। ਭਾਵੇਂ ਹੁਣ ਸਕੂਲਾਂ ਵਿਚ ਮਿਡ-ਡੇ ਮੀਲ ਲਈ ਲੋੜੀਂਦਾ ਰਾਸ਼ਨ, ਬਰਤਨ ਅਤੇ ਇੱਥੋਂ ਤਕ ਕਿ ਕੁਕਿੰਗ ਗੈਸ ਵੀ ਸਰਕਾਰੀ ਤੌਰ 'ਤੇ ਉਪਲਬਧ ਕਰਵਾ ਦਿੱਤੀ ਗਈ ਹੈ ਪਰ ਬੱਚਿਆਂ ਨੂੰ ਸਕੂਲਾਂ ਵਿੱਚੋਂ ਭੱਜਣ ਦੀਆਂ ਆਦਤਾਂ ਨੂੰ ਰੋਕਣ ਦੇ ਮੰਤਵ ਵਿਚ ਸਫਲਤਾ ਹਾਸਲ ਕਰਨ ਲਈ ਪੇਂਡੂ ਸਮਾਜ, ਪੰਚਾਇਤਾਂ ਅਤੇ ਗੈਰ ਸਰਕਾਰੀ ਧਾਰਮਿਕ ਸੰਸਥਾਵਾਂ ਦਾ ਯੋਗਦਾਨ ਬਿਲਕੁਲ ਨਾਮਾਤਰ ਰਿਹਾ ਹੈ। ਕਿਸੇ ਪਿੰਡ ਦੀ ਪੰਚਾਇਤ ਨੇ ਇਸ ਨੂੰ ਆਪਣੀ ਜ਼ਿੰਮੇਵਾਰੀ ਨਹੀਂ ਸਮਝਿਆ। ਕਿਸੇ ਧਾਰਮਿਕ ਜਾਂ ਗੈਰ ਸਰਕਾਰੀ ਸੰਸਥਾ ਵੱਲੋਂ ਵੀ ਇਹ ਕਹਿੰਦੇ ਹਾਅ ਦਾ ਨਾਅਰਾ ਨਹੀਂ ਮਾਰਿਆ ਗਿਆ ਕਿ ਬੱਚੇ ਸਾਡਾ ਉੱਤਮ ਭਵਿੱਖ ਹਨ। ਸਾਡੀ ਕੌਮ ਦਾ ਸਰਮਾਇਆ ਹਨ। ਜੇਕਰ ਇਨ੍ਹਾਂ ਦੀ ਸਿਹਤ ਅਤੇ ਸਿੱਖਿਆ ਚੰਗੀ ਹੋਵੇਗੀ ਤਾਂ ਹੀ ਅਸੀਂ ਵਿਦਵਾਨ ਅਤੇ ਉੱਚ ਕੋਟੀ ਦੇ ਖਿਡਾਰੀ ਪੈਦਾ ਕਰ ਸਕਾਂਗੇ। ਚਾਹੀਦਾ ਇਹ ਸੀ ਕਿ ਸਾਡੇ ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਨੂੰ ਸਕੂਲ ਇਮਾਰਤਾਂ ਨਾਲ ਸਥਿਤ ਧਾਰਮਿਕ ਸਥਾਨ, ਜਿੱਥੇ ਸਾਰੀ ਸਮੱਗਰੀ ਉਪਲਬਧ ਹੈ, ਤੋਂ ਹੀ ਬਣਿਆ ਖਾਣਾ ਵਰਤਾਇਆ ਜਾਂਦਾ। ਅਜਿਹਾ ਕਰ ਕੇ ਅਸੀਂ ਗੁਰਬਾਣੀ ਦੀਆਂ ਸਿੱਖਿਆਵਾਂ ਰਾਹੀਂ ਨੈਤਿਕ ਸਿੱਖਿਆ ਦੇਣ ਵਿਚ ਵੀ ਕਾਮਯਾਬ ਹੋ ਸਕਦੇ ਅਤੇ ਨਰੋਆ ਭਵਿੱਖ ਸਿਰਜਣ ਵਿਚ ਯੋਗਦਾਨ ਪਾ ਸਕਦੇ ਸੀ।

ਰਾਸ਼ਟਰ ਨਿਰਮਾਣ ਦਾ ਕੰਮ ਬੜਾ ਗੰਭੀਰ ਅਤੇ ਸਹਿਜ ਵਾਲਾ ਹੈ। ਅਜ਼ਾਦੀ ਉਪਰੰਤ ਅਸੀਂ ਅਜਿਹਾ ਵਾਤਾਵਰਨ ਉਸਾਰ ਨਹੀਂ ਸਕੇ ਜਿੱਥੇ ਬੱਚਿਆਂ ਦੀ ਪਰਵਰਿਸ਼ ਕੌਮ ਦੀਆਂ ਜ਼ਰੂਰਤਾਂ ਨੂੰ ਧਿਆਨ ਵਿਚ ਰੱਖ ਕੇ ਕਰ ਸਕਦੇ। ਸਿੱਖਿਆ ਕੌਮ ਦੀ ਤਰੱਕੀ ਵਿਚ ਖੁਰਾਕ ਦਾ ਕੰਮ ਕਰਦੀ ਹੈ। ਪਿਛਲੇ ਛੇ ਦਹਾਕਿਆਂ ਵਿਚ ਅਸੀਂ ਨਵੀਆਂ

ਪੀੜ੍ਹੀਆਂ ਨੂੰ ਸਿੱਖਿਅਤ ਨਹੀਂ ਕਰ ਸਕੇ। ਅਜੇ ਵੀ ਸਕੂਲ ਛੱਡਣ ਦੀ ਦਰ ਕਾਫੀ ਉੱਚੀ ਹੈ। ਅੱਧਪੜ੍ਹੇ ਅਤੇ ਅਨਪੜ੍ਹਾਂ ਦੀ ਵੱਡੀ ਗਿਣਤੀ ਸਮਾਜ ਉਸਾਰੀ ਵਿਚ ਪ੍ਰਭਾਵਪੂਰਣ ਯੋਗਦਾਨ ਨਹੀਂ ਪਾ ਸਕਦੀ। ਸਿੱਖਿਆ ਸਾਡੇ ਘਰਾਂ ਦੀ ਪ੍ਰਾਥਮਿਕਤਾ ਵਿਚ ਅਜੇ ਵੀ ਨਹੀਂ ਹੈ। ਪੇਂਡੂ ਅਤੇ ਅਰਧ ਸ਼ਹਿਰੀ ਇਲਾਕਿਆਂ ਵਿਚ ਮਹੌਲ ਉਦਾਸੀਨ ਹੈ। ਜਿਹੜੇ ਪੜ੍ਹ-ਲਿਖ ਵੀ ਗਏ ਉਨ੍ਹਾਂ ਨੂੰ ਰੁਜ਼ਗਾਰ ਦੇ ਯੋਗ ਨਹੀਂ ਸਮਝਿਆ ਜਾਂਦਾ। ਆਲੇ-ਦੁਆਲੇ ਵੱਡ-ਅਕਾਰੀ ਸ਼ੀਸ਼ਿਆਂ ਨਾਲ ਉੱਸਰੇ ਮੈਰਿਜ ਪੈਲੇਸ ਜਾਂ ਬਹੁਮੰਜ਼ਲੀ ਕੋਠੀਆਂ ਵੇਖੋਗੇ ਪਰ ਮੁੱਢਲੀ ਸਿੱਖਿਆ ਲਈ ਆਮ ਨਾਗਰਿਕਾਂ ਲਈ ਲੋੜੀਂਦੇ ਸਕੂਲ ਨਹੀਂ ਹਨ। ਖੇਡਾਂ ਲਈ ਉਤਸ਼ਾਹਿਤ ਕਰਨ ਵਾਸਤੇ ਸਟੇਡੀਅਮ ਵੀ ਨਹੀਂ ਵੇਖੋਗੇ। ਹਰ ਪਿੰਡ ਅਤੇ ਸ਼ਹਿਰ ਵਿਚ ਸ਼ਰਾਬ ਦਾ ਠੇਕਾ ਵੇਖੋਗੇ, ਪਰ ਸ਼ਾਇਦ ਹੀ [illegible] ਕੋਈ ਲਾਇਬ੍ਰੇਰੀ ਮਿਲ ਜਾਵੇ। ਘਰਾਂ ਵਿਚ ਸਜਾਏ ਮਹਿਮਾਨ-ਨਿਵਾਜ਼ੀ ਦੇ ਸਾਧਨ ਵੇਖੋਗੇ ਪਰ ਸ਼ਾਇਦ ਹੀ ਕਿਸੇ ਘਰ ਵਿਚ ਕਿਤਾਬਾਂ ਅਤੇ ਰਸਾਲਿਆਂ ਲਈ ਜਗ੍ਹਾ ਹੋਵੇ।

ਇਹ ਸਭ ਕੁਝ ਕਿਸ ਸੱਭਿਆਚਾਰ 'ਚੋਂ ਉਪਜਿਆ ਹੈ? ਜੀਵਨ ਦੇ ਕਿਸੇ ਖੇਤਰ ਵਿਚ ਅਸੀਂ ਜ਼ਿੰਮੇਵਾਰੀ ਅਤੇ ਪ੍ਰਤੀਬੱਧਤਾ ਦੀ ਭਾਵਨਾ ਕਿਉਂ ਨਹੀਂ ਪੈਦਾ ਕਰ ਸਕੇ? ਇਸ ਦਾ ਜਵਾਬ ਸਾਨੂੰ ਆਉਣ ਵਾਲੀਆਂ ਪੀੜ੍ਹੀਆਂ ਨੂੰ ਦੇਣਾ ਪਵੇਗਾ। ਸਾਡੀ ਸਿੱਖਿਆ ਪ੍ਰਣਾਲੀ ਵਿਚ ਵੱਡਾ ਵਿਗਾੜ ਇਹ ਹੈ ਕਿ ਆਰਥਿਕ ਮਨੁੱਖ ਪੈਦਾ ਕਰਨ 'ਤੇ ਇਸ ਦਾ [illegible] ਜ਼ੋਰ ਹੈ। ਸਕੂਲਾਂ ਵਿਚ ਰਾਸ਼ਟਰੀ ਗੀਤ ਅਤੇ ਸੱਭਿਆਚਾਰਕ ਪ੍ਰੋਗਰਾਮਾਂ ਨੂੰ ਵਾਧੂ ਸਮਝਿਆ ਜਾਣ ਲਗਿਆ ਹੈ। ਬੱਚਿਆਂ ਨੂੰ ਨੈਤਿਕ ਕਦਰਾਂ-ਕੀਮਤਾਂ ਦਾ ਪਾਠ ਠੀਕ ਢੰਗ ਨਾਲ ਨਹੀਂ ਪੜ੍ਹਾਇਆ ਜਾਂਦਾ। ਮਨੁੱਖੀ ਜੀਵਨ ਦੇ ਚੱਜ-ਅਚਾਰ ਸਕੂਲੀ [illegible] ਹੀ ਸਮਝਾਏ ਜਾ ਸਕਦੇ ਹਨ। ਵਿਅਕਤੀਗਤ ਵਿਕਾਸ ਦੇ ਨਾਲ ਸਮਾਜ ਪ੍ਰਤੀ ਫ਼ਰਜ਼ਾਂ ਤੋਂ ਵਾਕਫ਼ ਨਹੀਂ ਕਰਾਇਆ ਜਾਂਦਾ। ਬਜ਼ੁਰਗਾਂ ਦਾ ਸਤਿਕਾਰ ਅਤੇ [illegible] ਵਰਗੇ ਅਹਿਮ ਵਿਸ਼ਿਆਂ 'ਤੇ ਕੇਵਲ ਆਦਰਸ਼ ਅਧਿਆਪਕ ਹੀ [illegible] ਹਨ। ਅਧਿਆਪਨ ਦੇ ਕਿੱਤੇ ਨੂੰ ਆਪਣੀ ਮਰਜ਼ੀ ਨਾਲ ਕਿੰਨੇ ਅਧਿਆਪਕਾਂ ਨੇ ਚੁਣਿਆ ਹੈ। ਸਾਰੀ ਸਿੱਖਿਆ ਸਾਨੂੰ ਸੰਪੂਰਨ ਮਨੁੱਖ ਬਣਾਉਣ ਵੱਲ [illegible] ਹੈ।

[illegible] ਦੀ ਭਾਵਨਾ ਸਾਡੇ ਰੋਜ਼ਾਨਾ ਦੇ ਵਰਤਾਰੇ ਵਿਚ ਅਕਸਰ ਝਲਕਦੀ [illegible] ਸਕੂਲ, ਪ੍ਰਿੰਸੀਪਲ, ਅਤੇ ਅਧਿਆਪਕਾਂ ਵੱਲੋਂ ਦੁਪਹਿਰ ਦਾ ਖਾਣਾ ਤਿਆਰ ਕਰਨ [illegible] ਅਣਗਹਿਲੀ ਇਸੇ ਦਾ ਰੂਪ ਹੈ। ਸਾਲ ੧੯੯੨ ਵਿਚ ਪਟਿਆਲਾ ਦੇ ਇਕ [illegible] ਪਬਲਿਕ ਸਕੂਲ ਦੇ ਕੋਈ ਡੇਢ ਦਰਜਨ ਵਿਦਿਆਰਥੀ ਸਤਲੁਜ ਵਿਚ ਨਾਲ ਗਏ ਅਧਿਆਪਕਾਂ ਦੀ ਅਣਗਹਿਲੀ ਕਾਰਨ ਡੁੱਬ ਗਏ। ਸਾਲ ੧੯੯੫ ਵਿਚ ਡੱਬਵਾਲੀ ਦੇ ਇਕ ਪਬਲਿਕ ਸਕੂਲ ਵੱਲੋਂ ਆਯੋਜਿਤ ਸਲਾਨਾ ਸਮਾਗਮ ਦੇ ਪੰਡਾਲ ਨੂੰ ਭਿਆਨਕ

ਅੱਗ ਲੱਗਣ ਕਾਰਨ ੨੦੦ ਸਕੂਲੀ ਬੱਚੇ ਮਾਰੇ ਗਏ ਅਤੇ ਇੰਨੇ ਹੀ ਅੱਗ ਵਿਚ ਬੁਰੀ ਤਰ੍ਹਾਂ ਝੁਲਸ ਗਏ। ਪ੍ਰਬੰਧਕਾਂ ਅਤੇ ਅਧਿਆਪਕਾਂ ਦੀ ਅਣਗਹਿਲੀ ਕਾਰਨ ਵਾਪਰੇ ਦੁਖਾਂਤ ਦੀ ਪੀੜ ਅਜੇ ਵੀ ਓਵੇਂ ਹੀ ਬਰਕਰਾਰ ਹੈ। ਪੀੜਤਾਂ ਨੂੰ ਮੁਆਵਜ਼ਾ ਤਕ ਨਹੀਂ ਮਿਲਿਆ। ਡੂੰਘੇ ਬੋਰ, ਖੂਹੀਆਂ ਵਿਚ ਹਰ ਸਾਲ ਵੱਡੀ ਗਿਣਤੀ ਵਿਚ ਬੱਚੇ ਡਿੱਗਦੇ ਹਨ। ਉੱਚ-ਅਦਾਲਤਾਂ ਵੱਲੋਂ ਕੀਤੇ ਹੁਕਮਾਂ ਮੁਤਾਬਕ ਪ੍ਰਸ਼ਾਸਨ ਵੱਲੋਂ ਫੌਰੀ ਕਦਮ ਚੁੱਕੇ ਜਾਂਦੇ ਹਨ ਅਤੇ ਸਖਤ ਪਾਲਣਾ ਲਈ ਕਾਰਵਾਈ ਵੀ ਹੁੰਦੀ ਹੈ ਪਰ ਸਮਾਜਿਕ ਉਦਾਸੀਨਤਾ ਅਤੇ ਗੈਰ ਜ਼ਿੰਮੇਵਾਰੀ ਦੀ ਭਾਵਨਾ ਫਿਰ ਅਜਿਹੇ ਦੁਖਾਂਤ ਵਾਪਰਨ ਲਈ ਮੌਕੇ ਪੈਦਾ ਕਰ ਦਿੰਦੀ ਹੈ। ਪ੍ਰਤੀਬੱਧਤਾ ਸਮਾਜਿਕ ਤਾਣੇ-ਬਾਣੇ ਨੂੰ ਅਨੁਸ਼ਾਸਨ ਦਾ ਰੂਪ ਦਿੰਦੀ ਹੈ। ਪਿਛਲੇ ਸਮੇਂ ਦੌਰਾਨ ਹਰ ਖੇਤਰ ਵਿਚ ਪ੍ਰਤੀਬੱਧਤਾ ਦੀ ਭਾਵਨਾ ਨੂੰ ਖੋਰਾ ਲੱਗਾ ਹੈ। ਅਧਿਆਪਕ ਤੇ ਵਿਦਿਆਰਥੀਆਂ ਦੇ ਸੰਬੰਧਾਂ ਵਿਚ ਸਰਪ੍ਰਸਤੀ ਅਤੇ ਅਗਵਾਈ ਦੀ ਭਾਵਨਾ ਘਟੀ ਹੈ। ਵਿਦਿਆਰਥੀਆਂ ਵੱਲੋਂ ਅਧਿਆਪਕਾਂ 'ਤੇ ਅਸ਼ਲੀਲ ਹਰਕਤਾਂ ਦੇ ਦੋਸ਼ ਇਸੇ ਵਿਵਹਾਰ ਦਾ ਨਤੀਜਾ ਹਨ। ਵਾਸਤਵ ਵਿਚ ਜੋ ਅਸੀਂ ਪ੍ਰਚਾਰ ਕਰਦੇ ਹਾਂ ਉਸ ਨੂੰ ਆਪਣੀ ਜ਼ਿੰਮੇਵਾਰੀ ਵਿਚ ਅਪਣਾਉਣ ਤੋਂ ਦੂਰ ਰਹਿੰਦੇ ਹਾਂ। ਇਸੇ ਕਰਕੇ ਸਕੂਲਾਂ ਵਿਚ ਵਿਦਿਆਰਥੀਆਂ ਅੱਗੇ ਰੋਲ-ਮਾਡਲ ਨਾ ਹੋਣ ਕਾਰਨ ਚੰਗੇ ਚਰਿੱਤਰ ਦੀ ਉਸਾਰੀ ਵਿਚ ਕਮੀ ਰਹਿੰਦੀ ਹੈ।

ਰਾਜਨੀਤਿਕ ਪਾਰਟੀਆਂ ਦੇ ਕਾਰਕੁੰਨਾਂ ਵਿਚ ਵੀ ਜ਼ਬਤ ਦੀ ਕਮੀ ਅਤੇ ਪਾਰਟੀਆਂ ਬਦਲਣ ਦਾ ਰੁਝਾਨ ਇਸੇ ਸੱਭਿਆਚਾਰ ਵਿੱਚੋਂ ਉਪਜਿਆ ਹੈ। ਕੋਈ ਸਮਾਂ ਸੀ ਜਦ ਪਾਰਟੀਆਂ ਦੇ ਹਰ ਪੱਧਰ ਦੇ ਕਰਮੀ ਆਪਣੀ ਰਾਜਨੀਤਿਕ ਫ਼ਿਲਾਸਫ਼ੀ ਅਤੇ ਸਿਧਾਂਤਾਂ ਦਾ ਪਿੰਡ-ਪਿੰਡ ਪ੍ਰਚਾਰ ਕਰਦੇ ਸਨ। ਪਾਰਟੀ ਮੁਖੀ ਉਨ੍ਹਾਂ ਲਈ ਟ੍ਰੇਨਿੰਗ ਕੈਂਪ ਲਗਾ ਕੇ ਪ੍ਰਤੀਬੱਧ ਭਾਵਨਾ ਪੈਦਾ ਕਰਨ ਦੀ ਕੋਸ਼ਿਸ਼ ਕਰਦੇ ਸਨ। ਪਾਰਟੀਆਂ ਬਦਲਣ ਨੂੰ ਬੁਰਾ ਮਨਾਇਆ ਜਾਂਦਾ ਸੀ। ਪਾਰਟੀਆਂ ਦੇ ਜ਼ਬਤ ਵਿੱਚੋਂ ਨਿਕਲਣ ਦੀ ਜੁਰਅਤ ਹਰ ਇਕ ਵਿਚ ਨਹੀਂ ਸੀ। ਨਵੀਆਂ ਪਾਰਟੀਆਂ ਨਵੇਂ ਝੰਡੇ ਅਤੇ ਨਵੇਂ ਬੈਨਰ ਲਗਾਉਣ ਵਿਚ ਹੁਣ ਕੋਈ ਸੰਗ-ਸ਼ਰਮ ਨਹੀਂ ਰਹੀ ਕਿਉਂਕਿ ਰਾਜਨੀਤਿਕ ਗਤੀਵਿਧੀਆਂ ਕੇਵਲ ਸੱਤਾ ਪ੍ਰਾਪਤ ਕਰਨ ਦੇ ਮੰਤਵ ਨਾਲ ਹੀ ਜੁੜੀਆਂ ਰਹਿ ਗਈਆਂ ਹਨ।

ਅਨੁਸ਼ਾਸਨ ਦੀ ਕਮੀ ਅਤੇ ਪ੍ਰਤੀਬੱਧਤਾ ਦੀ ਘਾਟ ਜ਼ਿੰਮੇਵਾਰੀ ਦੇ ਹਰ ਖੇਤਰ ਵਿਚ ਵੇਖਣ ਨੂੰ ਮਿਲ ਰਹੀ ਹੈ। ਪਰਵਾਰਿਕ ਮੁਖੀ ਦੇ ਹੁਕਮਾਂ ਦੀ ਪਾਲਣਾ ਅਤੇ ਬਜ਼ੁਰਗਾਂ ਵੱਲੋਂ ਦਿੱਤੀ ਨੈਤਿਕ ਸੇਧ 'ਤੇ ਚੱਲਣ ਨੂੰ ਵੀ ਸੱਟ ਲੱਗੀ ਹੈ। ਵਡੇਰਿਆਂ ਦੇ ਬਰਾਬਰ ਬੈਠਣ ਅਤੇ ਉਨ੍ਹਾਂ ਦੀ ਹਾਜ਼ਰੀ ਵਿਚ ਉੱਚਾ ਬੋਲਣ ਨੂੰ ਵੀ ਬੁਰਾ ਸਮਝਿਆ ਜਾਂਦਾ ਸੀ। ਸੰਯੁਕਤ ਪਰਵਾਰਾਂ ਦੀਆਂ ਆਪਣੀਆਂ ਕਮੀਆਂ ਦੇ ਬਾਵਜੂਦ ਸਲਾਹਿਆ ਜਾਂਦਾ ਰਿਹਾ ਹੈ। ਮਹਿਮਾਨ-ਨਿਵਾਜ਼ੀ ਵੀ ਰਿਸ਼ਤੇਦਾਰਾਂ ਅਤੇ ਨਜ਼ਦੀਕੀਆਂ ਪ੍ਰਤੀ ਜ਼ਿੰਮੇਵਾਰੀ ਅਤੇ ਪਿਆਰ-ਸਤਿਕਾਰ ਦੀ ਭਾਵਨਾ 'ਚੋਂ ਪੈਦਾ ਹੁੰਦੀ ਹੈ। ਸਰਕਾਰੀ

ਕਰਮਚਾਰੀਆਂ ਵੱਲੋਂ ਸਰਵਿਸ ਨਿਯਮਾਂ ਦੀ ਉਲੰਘਣਾ ਵੀ ਇਸੇ ਮਹੌਲ 'ਚੋਂ ਪੈਦਾ ਹੋਈ ਹੈ। ਵੱਡੀ ਗਿਣਤੀ ਵਿਚ ਸਰਕਾਰੀ ਕਰਮਚਾਰੀ ਖੁੱਲੇ ਰੂਪ ਵਿਚ ਰਾਜਨੀਤਿਕ ਗਤੀਵਿਧੀਆਂ ਵਿਚ ਹਿੱਸਾ ਲੈਂਦੇ ਹਨ। ਆਪਣੀ ਡਿਊਟੀ ਪ੍ਰਤੀ ਗਿਆਨ ਨਾ ਹੋਣਾ ਅਤੇ ਆਪਣੇ ਸਾਥੀਆਂ ਅਤੇ ਉੱਚ ਅਧਿਕਾਰੀਆਂ ਦੀ ਰਾਏ ਵਿਚ ਪਿੱਛੇ ਰਹਿਣ ਨੂੰ ਪਹਿਲਾਂ ਬਹੁਤ ਬੁਰਾ ਸਮਝਿਆ ਜਾਂਦਾ ਸੀ। ਅਜਿਹੇ ਮਹੌਲ ਵਿਚ ਕੰਮ ਦੀ ਗੁਣਵੱਤਾ ਵੀ ਪ੍ਰਭਾਵਿਤ ਹੋਈ ਹੈ। ਜ਼ਿਆਦਾ ਚੰਗੀਆਂ ਇਮਾਰਤਾਂ ਅਤੇ ਨਵੀਂ ਸੂਚਨਾ ਤਕਨਾਲੋਜੀ ਨਾਲ ਲੈਸ ਦਫਤਰਾਂ ਦਾ ਕੰਮ ਜ਼ਿਆਦਾ ਪ੍ਰਭਾਵਪੂਰਣ ਅਤੇ ਚੰਗਾ ਹੋਣਾ ਚਾਹੀਦਾ ਸੀ। ਜਦ ਤਕ ਆਪਣੇ ਕੰਮ ਪ੍ਰਤੀ ਸਹੀ ਭਾਵਨਾ ਅਤੇ ਜ਼ਿੰਮੇਵਾਰੀ ਦਾ ਅਹਿਸਾਸ ਨਹੀਂ ਹੋਵੇਗਾ ਉਦੋਂ ਤਕ ਅਜਿਹਾ ਸੁਧਾਰ ਹੋਣਾ ਸੰਭਵ ਨਹੀਂ ਜਾਪਦਾ।

ਜਦ ਕੋਈ ਦੁਖਾਂਤ ਵਾਪਰਦਾ ਹੈ ਤਾਂ ਇਕ ਦੂਜੇ ਨੂੰ ਦੋਸ਼ੀ ਗਰਦਾਨਣ ਲਈ ਸਾਰੀਆਂ ਧਿਰਾਂ ਅੱਡੀਆਂ ਉੱਚੀਆਂ ਕਰ ਕਰ ਝਗੜਦੀਆਂ ਹਨ। ਉਲ਼ਾਮ੍ਹੇ ਦਿੱਤੇ ਜਾਂਦੇ ਹਨ। ਇਕ ਦੂਜੇ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਬਾਜ਼ੀ ਜਿੱਤਣ ਲਈ ਝੂਠ-ਸੱਚ ਦਾ ਪਲੰਦਾ ਇਕੱਠਾ ਕਰ ਕੇ ਸੁੱਟਿਆ ਜਾਂਦਾ ਹੈ। ਰੌਲਾ-ਰੱਪਾ ਇੰਨਾ ਪਾਇਆ ਜਾਂਦਾ ਹੈ ਕਿ ਸੰਜੀਦਗੀ ਅਤੇ ਗੰਭੀਰ ਵਿਚਾਰ-ਚਰਚਾ ਮਨਫੀ ਹੋ ਜਾਂਦੀ ਹੈ। ਪੰਚਾਇਤ ਪੱਧਰ ਤੋਂ ਲੈ ਕੇ ਉਪਰਲੇ ਪੱਧਰ ਦੇ ਪ੍ਰਤੀਨਿਧ ਸਦਨ ਤਕ ਦੀਆਂ ਪਾਟੋ-ਧਾੜਾਂ ਮੀਡੀਆ ਦੀਆਂ ਸੁਰਖੀਆਂ ਬਣਦੀਆਂ ਹਨ। ਵਿਕਸਿਤ ਲੋਕਤੰਤਰ ਪ੍ਰਣਾਲੀਆਂ ਵਿਚ ਜਦ ਵੀ ਕੋਈ ਵੱਡਾ ਸੰਕਟ ਆਉਂਦਾ ਹੈ ਤਾਂ ਸਾਰੀਆਂ ਧਿਰਾਂ ਸਿਰ ਜੋੜ ਬੈਠਦੀਆਂ ਹਨ। ਸੰਕਟ 'ਚ ਘਿਰੇ ਲੋਕਾਂ ਦਾ ਮਨੋਬਲ ਵੀ ਉੱਚਾ ਹੁੰਦਾ ਹੈ ਅਤੇ ਦੁੱਖ ਨਿਵਾਰਨ ਵਿਚ ਵੀ ਸਹਾਇਤਾ ਮਿਲਦੀ ਹੈ।

ਪੂਰੀ ਦਹਿਸਦੀ ਗ਼ੁਲਾਮ ਰਹਿਣ ਉਪਰੰਤ ਮਿਲੀ ਅਜ਼ਾਦੀ ਦੇ ਵਾਤਾਵਰਨ ਵਿਚ ਅਸੀਂ ਆਪਣੇ ਫਰਜ਼ਾਂ ਨੂੰ ਪਹਿਚਾਨਣ ਤੋਂ ਕਿਨਾਰਾ ਕਰ ਰਹੇ ਹਾਂ। ਉਹੀ ਕੌਮਾਂ ਆਪਣੀ ਅਜ਼ਾਦੀ ਬਰਕਰਾਰ ਰੱਖ ਸਕਦੀਆਂ ਹਨ ਜਿਹੜੀਆਂ ਆਪਣੇ ਹੱਕਾਂ ਤੋਂ ਪਹਿਲਾਂ ਕਰਤੱਵਾਂ ਦੀ ਸ਼ਨਾਖ਼ਤ ਕਰਨ। ਕੀ ਅਸੀਂ ਚਾਹੁੰਦੇ ਹਾਂ ਕਿ ਸਾਡੀ ਇੱਕੀਵੀਂ ਸਦੀ ਪਿਛਲੀ ਲੰਘੀ ਅੱਧੀ ਸਦੀ ਨਾਲੋਂ ਚੰਗੀ ਹੋਵੇ? ਜੇ ਹਾਂ ਤਾਂ ਅੱਜ ਹੀ ਸਾਨੂੰ ਸਾਰਿਆਂ ਨੂੰ ਜ਼ਿੰਮੇਵਾਰੀ ਅਤੇ ਪ੍ਰਤੀਬੱਧਤਾ ਦੇ ਵਿਵਹਾਰ ਨੂੰ ਅਪਣਾਉਣਾ ਪਵੇਗਾ। ਪ੍ਰਸਿੱਧ ਲੇਖਕ ਸ਼ਿਵ ਖੇੜਾ ਨੇ ਆਪਣੀ ਕਿਤਾਬ 'ਅਜ਼ਾਦੀ ਮੁਫਤ ਨਹੀਂ ਮਿਲਦੀ' ਦੀਆਂ ਅੰਤਮ ਸਤਰਾਂ ਸਾਨੂੰ ਸਾਰਿਆਂ ਨੂੰ ਜਗਾਉਣ ਲਈ ਲਿਖੀਆਂ ਹਨ:-

"ਜੇਕਰ ਅਸੀਂ ਰਾਸ਼ਟਰ ਦੀਆਂ ਸਮੱਸਿਆਵਾਂ ਦੇ ਸਮਾਧਾਨ ਦਾ ਹਿੱਸਾ ਨਹੀਂ ਹਾਂ ਤਾਂ ਅਸੀਂ ਖ਼ੁਦ ਹੀ ਰਾਸ਼ਟਰ ਲਈ ਸਮੱਸਿਆ ਹਾਂ।' ਇਹ ਅਸੀਂ ਖ਼ੁਦ ਚੁਣਨਾ ਹੈ ਕਿ ਅਸੀਂ ਮੁਸ਼ਕਲਾਂ ਹੱਲ ਕਰਨੀਆਂ ਹਨ ਜਾਂ ਦੇਸ਼ ਲਈ ਸਮੱਸਿਆਵਾਂ ਖੜੀਆਂ ਕਰਨੀਆਂ ਹਨ।" ■

# ਛਤੀਹ ਅੰਮ੍ਰਿਤ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਇ॥*
*ਤਿਸੁ ਠਾਕੁਰ ਕਉ ਰਖੁ ਮਨ ਮਾਹਿ॥* *(ਪੰਨਾ ੨੬੯)*

ਸਿੱਖ ਸੱਭਿਆਚਾਰ ਵਿਚ 'ਛੱਤੀ ਪ੍ਰਕਾਰ ਦੇ ਭੋਜਨ' ਪ੍ਰਚਲਿਤ ਸ਼ਬਦ ਹੈ ਤੇ ਇਸ ਦਾ ਮੁੱਖ ਆਧਾਰ ਗੁਰੂ ਸਾਹਿਬਾਨ ਦੀ ਬਾਣੀ ਹੈ। ਉਸ ਕਾਦਰ ਦੀ ਕਿਰਪਾ ਨਾਲ ਅਸੀਂ ਬੇਅੰਤ ਪ੍ਰਕਾਰ ਦੇ ਭੋਜਨ ਜਾਂ ਰਸਾਂ ਦਾ ਅਨੰਦ ਮਾਣਦੇ ਹਾਂ। ਮਨੁੱਖ ਦੇ ਪੰਜ ਗਿਆਨ ਇੰਦਰਿਆਂ ਵਿੱਚੋਂ ਰਸਨਾ (ਜੀਭ) ਵੀ ਇਕ ਗਿਆਨ ਇੰਦਰਾ ਹੈ। ਛੱਤੀ ਪ੍ਰਕਾਰ ਦੇ ਰਸਾਂ ਦਾ ਅਨੰਦ ਜਾਂ ਅਨੁਭਵ ਜ਼ੁਬਾਨ ਪ੍ਰਗਟ ਕਰਦੀ ਹੈ। ਸਾਡੇ ਪੰਜਾਬੀ ਮੁਹਾਵਰਾ ਕੋਸ਼ ਵਿਚ ਹੈ 'ਛੱਤੀ ਖਾਣੇ ਮਿਲਣੇ' ਅਤੇ ਪੰਜਾਬੀ ਅਖਾਣ ਕੋਸ਼ ਵਿਚ (ਇਸ ਦੇ ਭਾਵ ਅਰਥ ਵੱਖਰੇ ਸੰਦਰਭ ਵਿਚ ਹਨ) ਇਉਂ ਦਰਜ ਹੈ, "ਛੱਤੀ ਭੋਜਨ ਖਾਣੇ ਤੇ ਬਹੱਤਰ ਰੋਗ ਲਾਣੇ"। ਫਿਰ ਛੱਤੀ ਭੋਜਨ ਜਾਂ ਛੱਤੀ ਪ੍ਰਕਾਰ ਦੇ ਭੋਜਨ ਕੀ ਹਨ?

ਵਿਦਵਾਨਾਂ ਨੇ ਖਾਣੇ ਦੇ ਪਦਾਰਥਾਂ ਵਿਚ ਛੇ ਰਸ ਮੰਨੇ ਹਨ। ਗੁਰਬਾਣੀ ਤੇ ਹੋਰ ਗ੍ਰੰਥਾਂ ਵਿਚ ਦਰਜ ਖਟ ਰਸ (ਛੇ ਰਸ) ਇਹ ਹਨ:-

੧. ਮਿੱਠਾ ੨. ਸਲੂਣਾ ੩. ਚਰਪਟਾ ੪. ਤਿੱਖਾ ੫. ਕਸੈਲਾ ੬. ਖੱਟਾ ਕੌੜਾ।

ਇਸੇ ਸੰਦਰਭ ਵਿਚ ਭਾਈ ਗੁਰਦਾਸ ਜੀ ਸਤਵੀਂ ਵਾਰ ਦੀ ਛੇਵੀਂ ਪਉੜੀ ਵਿਚ ਛੇ ਦੀ ਗਿਣਤੀ ਤੇ ਗੁਰਮੁਖ ਪਦਵੀ ਦੀ ਵਿਆਖਿਆ ਹੈ; ਪ੍ਰਮਾਣ ਵਜੋਂ:

*"ਛਿਅ ਰਸ ਰਸਨਾ ਸਾਧਿ ਕੈ ਰਾਗ ਰਾਗਣੀ ਭਾਇ ਭਗਤੀ।"*

ਇੱਥੇ ਭਾਈ ਵੀਰ ਸਿੰਘ ਜੀ ਨੇ ਛੇ ਰਸ ਦੀ ਵਿਆਖਿਆ ਕੀਤੀ ਹੈ, ਜੀਭ ਦੇ ਛੇ ਰਸ (ਖੱਟਾ, ਮਿੱਠਾ, ਕਸੈਲਾ ਕੌੜਾ, ਤਿੱਖਾ, ਸਲੂਣਾ।)

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ 'ਮਹਾਨ ਕੋਸ਼' ਵਿਚ 'ਛਤੀਹ ਅੰਮ੍ਰਿਤ' ਦਾ ਹਵਾਲਾ ਇਉਂ ਦਿੱਤਾ ਹੈ, "ਭਾਈ ਗੁਰਦਾਸ ਜੀ ਨੇ ਛਤੀਹ ਭੋਜਨ ਦਾ ਸੁੰਦਰ ਨਿਰਣਾ ਕੀਤਾ ਹੈ- "ਖਟੁ ਰਸ ਮਿਠ ਰਸ ਮੇਲਿ ਕੈ ਛਤੀਹ ਭੋਜਨ ਹੋਨਿ ਰਸੋਈ।" ਇੱਕ-ਇੱਕ ਰਸ ਦੇ ਛੀ-ਛੀ ਭੇਦ ਪਰਸਪਰ ਮੇਲ ਤੋਂ ਹੋ ਜਾਂਦੇ ਹਨ ਅਤੇ ਇਹ ਅਰਥ ਸਾਰੇ ਦੇਸਾਂ ਵਿਚ ਘਟ ਸਕਦਾ ਹੈ, ਭਾਵ ਸਰਵ ਪ੍ਰਕਾਰ ਦੇ ਭੋਜਨ।

ਇਸੇ ਸੰਦਰਭ ਵਿਚ ਪਾਵਨ ਗੁਰਬਾਣੀ ਵਿਚ ਬਹੁਤ ਸਾਰੇ ਫੁਰਮਾਨ ਹਨ, ਪਰ

* ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਮੋ. ੯੮੧੫੯-੮੫੫੫੯

ਅਸੀ ਪੰਚਮ ਪਾਤਸ਼ਾਹ ਜੀ ਦੇ ਇੱਥੇ ਦੋ ਫੁਰਮਾਨ ਦਿਆਂਗੇ ਜੋ ਇਸ ਪ੍ਰਕਾਰ ਹਨ:

*- ਜਿਸ ਦਾ ਦਿਤਾ ਸਭੁ ਕਿਛੁ ਲੈਣਾ॥*
*ਛਤੀਹ ਅੰਮ੍ਰਿਤ ਭੋਜਨੁ ਖਾਣਾ॥* *(ਪੰਨਾ ੧੦੦)*

*- ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ॥*
*ਅੰਤਰਿ ਥਾਨ ਠਹਰਾਵਨ ਕਉ ਕੀਏ॥* *(ਪੰਨਾ ੯੧੩)*

ਭਾਵ ਅਰਥ ਕਿ ਛਤੀਹ (ਛੱਤੀ) ਪ੍ਰਕਾਰ ਦੇ ਭੋਜਨ ਉਸ ਪ੍ਰਭੂ ਦੀ ਹੀ ਬਖ਼ਸ਼ਿਸ਼ ਹੈ। ਇਨ੍ਹਾਂ ਨੂੰ ਮਨੁੱਖ ਖਾਂਦਾ, ਭੁੰਚਦਾ ਤੇ ਰਸ ਮਾਣਦਾ ਹੈ।

ਸ. ਗੁਰਬਖਸ਼ ਸਿੰਘ ਕੇਸਰੀ ਜੀ ਨੇ 'ਸੰਖਿਆ ਕੋਸ਼' ਵਿਚ ਛੱਤੀ ਪ੍ਰਕਾਰ ਦੇ ਭੋਜਨਾਂ ਦੀ ਗਿਣਤੀ ਇਉਂ ਵੀ ਦਿੱਤੀ ਹੈ।

(੧) ਸਭ ਤਰ੍ਹਾਂ ਦੀ ਰੋਟੀ (੨) ਹਰ ਤਰ੍ਹਾਂ ਦੀ ਪੂਰੀ (੩) ਕਚੌਰੀ (੪) ਪੂੜੇ (੫) ਹਰ ਪ੍ਰਕਾਰ ਦੇ ਚਾਵਲ (੬) ਦਾਲਾਂ (੭) ਸਾਗ, ਤਰਕਾਰੀ, ਭੁਰਜੀਆਂ (੮) ਕੜ੍ਹੀਆਂ (੯) ਵੜ੍ਹੀਆਂ (੧੦) ਸੇਵੀਆਂ (੧੧) ਖਿਚੜੀ (੧੨) ਸਭ ਤਰ੍ਹਾਂ ਦੀਆਂ ਸਲੂਣੀਆਂ ਚੀਜ਼ਾਂ, ਚਣੇ ਪਕੌੜੇ ਆਦਿ (੧੩) ਚਟਨੀਆਂ (੧੪) ਆਚਾਰ (੧੫) ਮੁਰੱਬੇ (੧੬) ਬੂੰਦੀ ਭੱਲੇ ਅਤੇ ਦਹੀਂ (੧੭) ਰਾਇਤੇ (੧੮) ਪਾਪੜ (੧੯) ਕੜਾਹ (੨੦) ਖੀਰਾਂ (੨੧) ਕਚਾਰ, ਸੱਤੂ, ਪੰਜੀਰੀ ਅਤੇ ਚੂਰਮਾ (੨੨) ਲੱਡੂ, ਜਲੇਬੀ, ਅੰਮ੍ਰਤੀ, ਪੇੜਾ ਆਦਿ ਸ਼ੀਰਨੀਆਂ (੨੩) ਲਾਪਸੀ (ਮਿੱਠੀ ਕੜ੍ਹੀ) (੨੪) ਰਬੜੀ (੨੫) ਮਲਾਈ (੨੬) ਮਿਸ਼ਰੀ ਮੱਖਣ ਆਦਿ (੨੭) ਸਿਖਰਣੀ (ਸਮ ਅਰਥ ਕੋਸ਼ ਅਨੁਸਾਰ ਦਹੀਂ ਦਾ ਬਣਾਇਆ ਪਦਾਰਥ) (੨੮) ਬੁਧ ਮਿਸਰਤ ਆਂਬ ਰਸਾ (੨੯) ਦਧਿਕਤਰ (ਦਧਿ ਤੋਂ ਭਾਵ ਦਹੀਂ ਹੈ) (੩੦) ਕਾਂਜੀ (੩੧) ਫਲ ਮੇਵੇ (੩੨) ਹਰ ਤਰ੍ਹਾਂ ਦੀ ਮਠਿਆਈ (੩੩) ਮੱਠੀ ਮੱਠੇ (੩੪) ਫੈਣੀਆਂ (੩੫) ਘੇਵਰ (ਬਹੁਤ ਘਿਉ ਨਾਲ ਬਣੀ ਵਸਤ) (੩੬) ਚੂਰਣ ਸ੍ਵਾਦ ।

ਹੁਣ ਜੇਕਰ ੩੬ ਪ੍ਰਕਾਰ ਦੇ ਭੋਜਨ ਉਸ ਪ੍ਰਭੂ ਨੇ ਮਨੁੱਖ ਨੂੰ ਬਖ਼ਸ਼ਿਸ਼ ਕੀਤੇ ਹਨ ਤਾਂ ਪੰਚਮ ਪਾਤਸ਼ਾਹ ਜੀ ਦੇ ਉੱਪਰ ਦਿੱਤੇ ਫੁਰਮਾਨ ਨੂੰ ਵੀ ਸਮਝਣ ਦੀ ਅਹਿਮ ਲੋੜ ਹੈ। ਸਤਿਗੁਰਾਂ ਦਾ 'ਸੁਖਮਨੀ ਸਾਹਿਬ' ਦੀ ਬਾਣੀ ਵਿਚ ਪਾਵਨ ਉਪਦੇਸ਼ ਹੈ ਤੇ ਇਸ ਦਾ ਭਾਵ ਅਰਥ ਇਸ ਪ੍ਰਕਾਰ ਹੈ:

ਹੇ ਭਾਈ! ਜਿਸ ਪ੍ਰਭੂ ਦੀ ਕਿਰਪਾ ਨਾਲ ਤੂੰ ਛੱਤੀ ਪ੍ਰਕਾਰ ਦੇ ਸੁਆਦਲੇ ਖਾਣੇ ਖਾਂਦਾ ਹੈ; ਉਸ ਨੂੰ ਮਨ ਵਿਚ ਚੇਤੇ ਰੱਖ। ਸਤਿਗੁਰਾਂ ਦਾ ਇਹ ਸਮੁੱਚੀ ਮਾਨਵਤਾ ਨੂੰ ਉਪਦੇਸ਼ ਹੈ ਕਿ ਉਸ ਪ੍ਰਭੂ ਦਾ ਸ਼ੁਕਰਾਨਾ ਕਰਨਾ ਤੇ ਸਿਫਤ-ਸਲਾਹ ਕਰਨੀ ਵੀ ਮਨੁੱਖ ਦਾ ਪਰਮ ਧਰਮ ਹੈ। 

# ਜਾਗ! ਗੱਭਰੂਆ ਜਾਗ!

- ਸ. ਗੁਰਦੇਵ ਸਿੰਘ*

ਜਾਗ! ਗੱਭਰੂਆ ਜਾਗ!
ਨਸ਼ਿਆਂ ਵਾਲੀ ਅੱਗ 'ਚ ਸੜ ਕੇ
ਹੋ ਜਾਵੇਂਗਾ ਰਾਖ
ਜਾਗ! ਗੱਭਰੂਆ ਜਾਗ!
ਦੁੱਧ, ਮਲਾਈਆਂ ਛੱਡ ਕੇ ਤੂੰ
ਨਸ਼ਿਆਂ ਦੇ ਵੱਸ ਪੈ ਗਿਆ ਏਂ
ਰੋਗ ਅਵੱਲਾ ਨਸ਼ਿਆਂ ਵਾਲਾ
ਜਿੰਦ ਨੂੰ ਲਾ ਕੇ ਬਹਿ ਗਿਆ ਏਂ।
ਨਸ਼ਿਆਂ ਨੂੰ ਤੂੰ ਗਲ ਨਾਲ ਲਾ ਕੇ
ਕਰ ਲਏ ਮਾੜੇ ਭਾਗ।
ਜਾਗ! ਗੱਭਰੂਆ ਜਾਗ!
ਨਸ਼ਿਆਂ ਵਾਲੀ ਅੱਗ 'ਚ ਸੜ ਕੇ
ਹੋ ਜਾਵੇਂਗਾ ਰਾਖ
ਘੋਲ ਕਬੱਡੀ ਜਾਨ ਸੀ ਤੇਰੀ
ਸਭ ਤੋਂ ਉੱਚੀ ਸ਼ਾਨ ਸੀ ਤੇਰੀ
ਕਿਸੇ ਉੱਜੜੇ ਹੋਏ ਬਾਗ ਦੇ ਵਾਂਗੂੰ
ਹੋ ਗਈ ਖਤਮ ਜਵਾਨੀ ਤੇਰੀ।
ਨਸ਼ਿਆਂ ਦੀ ਇਸ ਆਦਤ ਨੇ
ਤੈਨੂੰ ਡੱਸਿਆ ਬਣ ਕੇ ਨਾਗ
ਜਾਗ! ਗੱਭਰੂਆ ਜਾਗ!
ਨਸ਼ਿਆਂ ਵਾਲੀ ਅੱਗ 'ਚ ਸੜ ਕੇ
ਹੋ ਜਾਵੇਂਗਾ ਰਾਖ
ਖੇਡਾਂ ਵਿਚ ਮਾਰ ਕੇ ਮੱਲਾਂ
ਤੂੰ ਮੈਡਲ ਗਲ ਵਿਚ ਪਾਏ
ਅੱਜ ਨਸ਼ਿਆਂ ਵਾਲੇ ਜਾਲ 'ਚ ਫਸ ਕੇ

*ਨੂਰਦੀ ਅੱਡਾ, ਨੇੜੇ ਬਿਹਾਰ ਟੈਂਟ ਹਾਊਸ, ਤਰਨ ਤਾਰਨ ਮੋ: ੯੪੬੩੩-੨੫੫੦੭

ਤੂੰ ਸਾਰੇ ਫ਼ਰਜ਼ ਭੁਲਾਏ।
ਨਸ਼ਿਆਂ ਦੇ ਵਿਚ ਡੁੱਬ ਕੇ ਲਾਇਆ
ਪਿਉ ਦੀ ਪੱਗ ਨੂੰ ਦਾਗ
ਜਾਗ! ਗੱਭਰੂਆ ਜਾਗ!
ਨਸ਼ਿਆਂ ਵਾਲੀ ਅੱਗ 'ਚ ਸੜ ਕੇ
ਹੋ ਜਾਵੇਂਗਾ ਰਾਖ
ਸੋਹਣੇ ਦੇਸ ਪੰਜਾਬ ਨੂੰ ਮੇਰੇ
ਲੱਗੀਆਂ ਭੈੜੀਆਂ ਨਜ਼ਰਾਂ
ਪੁੱਟ ਰਹੇ ਨੇ ਨਸ਼ੇ ਚ ਗੱਭਰੂ
ਹੱਥੀਂ ਮੌਤ ਦੀਆਂ ਕਬਰਾਂ
'ਗੁਰਦੇਵ ਸਿੰਘ' ਨਾ ਵੇਲਾ ਮੁੜਿਆ
ਸਭ ਦੇਵੋ ਨਸ਼ੇ ਤਿਆਗ
ਜਾਗ! ਗੱਭਰੂਆ ਜਾਗ!
ਨਸ਼ਿਆਂ ਵਾਲੀ ਅੱਗ ਵਿਚ ਸੜ ਕੇ
ਹੋ ਜਾਵੇਂਗਾ ਰਾਖ
ਜਾਗ! ਗੱਭਰੂਆ ਜਾਗ!

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਇੰਚਾਰਜ ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ਜੰਮੂ-ਕਸ਼ਮੀਰ ਦੇ ਪਹਾੜੀ ਇਲਾਕਿਆਂ ਵਿਚ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਅੱਗੇ ਵਧਾਉਣ ਲਈ ਮਿਤੀ ੧੯ ਮਈ ੨੦੧੩ ਨੂੰ ਗੁ: ਸਿੰਘ ਸਭਾ ਪਿੰਡ ਨਾਰੀਆ, ਰਜੌਰੀ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਜਿਸ ਵਿਚ ੧੨੬ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

ਇਸੇ ਲੜੀ ਨੂੰ ਅੱਗੇ ਤੋਰਦਿਆਂ ਹੋਇਆਂ ਮਿਸ਼ਨ ਵੱਲੋਂ ਮਿਤੀ ੨੯ ਜੁਲਾਈ ੨੦੧੩ ਨੂੰ ਗੁ: ਕਲਗੀਧਰ ਰਿਹਾੜੀ ਜੰਮੂ ਵਿਖੇ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੫੨ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਨ੍ਹਾਂ ਉਪਰੋਕਤ ਸਮਾਗਮਾਂ ਵਿਚ ਲੋਕਲ ਕਮੇਟੀ ਦੇ ਪ੍ਰਧਾਨ ਸ. ਗੁਰਚਰਨ ਸਿੰਘ, ਸਟੇਟ ਅਕਾਲੀ ਦਲ ਦੇ ਪ੍ਰਧਾਨ ਸ. ਮਹਿੰਦਰ ਸਿੰਘ ਅਤੇ ਸ. ਤਰਨਜੀਤ ਸਿੰਘ ਕਲਰਕ ਵੱਲੋਂ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਦਾ ਵਿਸ਼ੇਸ਼ ਧੰਨਵਾਦ ਕੀਤਾ ਗਿਆ।

# ਧੀ ਨਾਲ ਮੋਹ-ਪਿਆਰ ਕਰੋ

-ਸ.ਰਣਜੀਤ ਸਿੰਘ*

ਸੁਣ ਲਓ ਮੇਰੇ ਦੇਸ਼ ਵਾਸੀਓ, ਧੀ ਨਾਲ ਮੋਹ-ਪਿਆਰ ਕਰੋ।
ਉਹ ਵੀ ਤਾਂ ਹੈ ਪੁੱਤ ਬਰਾਬਰ, ਉਸਦਾ ਵੀ ਸਤਿਕਾਰ ਕਰੋ।
ਇਹ ਹੈ ਸਾਰੇ ਜੱਗ ਦੀ ਜਣਨੀ, ਜੰਮੇ ਹੈਨ ਰਾਜਾਨ ਏਸ ਨੇ।
ਭਗਤ ਸਿੰਘ, ਕਰਤਾਰ ਸਰਾਭਾ ਵਰਗੇ ਵੀਰ ਮਹਾਨ ਏਸ ਨੇ।
ਪੜ੍ਹਕੇ ਬਾਬੇ ਦੀ ਬਾਣੀ ਨੂੰ, ਕੁਝ ਤੇ ਸੋਚ ਵਿਚਾਰ ਕਰੋ।
ਉਹ ਵੀ ਤਾਂ ਹੈ ਪੁੱਤ ਬਰਾਬਰ, ਉਸਦਾ ਵੀ ਸਤਿਕਾਰ ਕਰੋ।
ਬੜਾ ਜ਼ਮਾਨਾ ਬਦਲ ਗਿਆ ਹੈ, ਹੁਣ ਇਹ ਪੈਰ ਦੀ ਜੁੱਤੀ ਨਹੀਂਓ!
ਜਾਗਰੂਕ ਹੈ ਹੱਕਾਂ ਬਾਰੇ, ਅੱਜ ਦੀ ਔਰਤ ਸੁੱਤੀ ਨਹੀਂਓ!
ਕੈਦ ਕਰਨ ਲਈ ਵਲਗਣ ਅੰਦਰ, ਹੁਣ ਨਾ ਉਹ ਦੀਵਾਰ ਕਰੋ।
ਉਹ ਵੀ ਤਾਂ ਹੈ ਪੁੱਤ ਬਰਾਬਰ, ਉਸਦਾ ਵੀ ਸਤਿਕਾਰ ਕਰੋ।
ਕੁੱਖ ਦੇ ਅੰਦਰ ਲਿੰਗ ਪਰਖਣਾ, ਇਹ ਵਧੀਆ ਦਸਤੂਰ ਨਹੀਂ।
ਇਹ ਹੈ ਰੱਬ ਦੀ ਹੁਕਮ ਅਦੂਲੀ, ਜੋ ਉਸ ਨੂੰ ਮਨਜ਼ੂਰ ਨਹੀਂ।
ਜੋ ਰੱਬ ਚਾਹੁੰਦਾ ਓਹੀ ਹੋਣਾ, ਭਾਵੇਂ ਯਤਨ ਹਜ਼ਾਰ ਕਰੋ।
ਉਹ ਵੀ ਤਾਂ ਹੈ ਪੁੱਤ ਬਰਾਬਰ, ਉਸਦਾ ਵੀ ਸਤਿਕਾਰ ਕਰੋ।
ਕਿੱਦਾਂ ਵੰਸ਼ ਵਧੂਗਾ ਅੱਗੇ, ਜੇਕਰ ਜੱਗ 'ਤੇ ਹੋਣ ਨਾ ਧੀਆਂ।
ਕੀਕਣ ਮਹਿਲ ਉਸਾਰੋਗੇ ਜੇਕਰ ਨਾ ਭਰੋਗੇ ਨੀਹਾਂ।
ਨਾ ਇਹ ਮਾੜੀ ਕਾਰ ਕਰੋ।
ਉਹ ਵੀ ਤਾਂ ਹੈ ਪੁੱਤ ਬਰਾਬਰ, ਉਸਦਾ ਵੀ ਸਤਿਕਾਰ ਕਰੋ।
ਮੁੰਡਿਆਂ ਨਾਲੋਂ ਹਰ ਖੇਤਰ ਵਿਚ, ਕੁੜੀਆਂ ਅੱਗੇ ਆਉਂਦੀਆਂ ਨੇ।
ਪੁੱਤਰਾਂ ਤੋਂ ਵੱਧ ਵਫਾਦਾਰ, ਮਾਂ ਪਿਓ ਦੀ ਸੇਵ ਕਮਾਉਂਦੀਆਂ ਨੇ।
ਮਾੜੀ ਬੜੀ ਭਰੂਣ ਹੱਤਿਆ, ਵੱਧ ਤੋਂ ਵੱਧ ਪਰਚਾਰ ਕਰੋ।
ਉਹ ਵੀ ਤਾਂ ਹੈ ਪੁੱਤ ਬਰਾਬਰ, ਉਸਦਾ ਵੀ ਸਤਿਕਾਰ ਕਰੋ।

■

*ਵਾਰਡ ਨੰ ੨੩, ਸਾਹਮਣੇ ਖਾਲਸਾ ਸਕੂਲ ਖੰਨਾ (ਲੁਧਿਆਣਾ) ਮੋ: ੯੮੧੪੫-੨੯੦੨੩




# ਧਰਮ ਪ੍ਰਚਾਰ ਕਮੇਟੀ ਵੱਲੋਂ ਰਾਏਪੁਰ ਛੱਤੀਸਗੜ੍ਹ ਵਿਖੇ ਗੁਰਮਤਿ ਵਿਦਿਆਲਾ ਸ਼ੁਰੂ

ਸ੍ਰੀ ਅੰਮ੍ਰਿਤਸਰ: ੩੦ ਜੁਲਾਈ:- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਜਾਬ ਅਤੇ ਇਸ ਤੋਂ ਬਾਹਰ ਦੇਸ਼ ਦੇ ਵੱਖ-ਵੱਖ ਸੂਬਿਆਂ 'ਚ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਅੱਗੇ ਵਧਾਉਂਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠਣ ਵਾਲੇ ਪਾਠੀ ਤੇ ਗ੍ਰੰਥੀ ਸਿੰਘਾਂ ਨੂੰ ਉੱਚ ਸਿੱਖਿਅਤ ਕਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੁਕੰਮਲ ਜਾਣਕਾਰੀ ਪ੍ਰਦਾਨ ਕਰਨ ਲਈ ਰਾਵਾਭਾਟਾ ਬਿਲਾਸਪੁਰ ਰੋਡ ਰਾਏਪੁਰ, ਛੱਤੀਸਗੜ੍ਹ ਵਿਖੇ 'ਸ੍ਰੀ ਗੁਰੂ ਨਾਨਕ ਦੇਵ ਜੀ ਗੁਰਮਤਿ ਵਿਦਿਆਲਾ' ਦੀ ਅਰੰਭਤਾ ਕੀਤੀ ਗਈ।

ਇਸ ਮੌਕੇ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਜੀ ਦੀ ਦੂਰ-ਅੰਦੇਸ਼ੀ ਤੇ ਪੰਥਕ ਜਜ਼ਬੇ ਵਾਲੀ ਸੋਚ ਸਦਕਾ ਇਹ ਗੁਰਮਤਿ ਵਿਦਿਆਲਾ ਬਹੁਤ ਜਲਦੀ ਤਿਆਰ ਹੋਇਆ ਹੈ ਇਸ ਵਿਦਿਆਲੇ ਵਿਚ ਫਿਲਹਾਲ ੨੦ ਸੀਟਾਂ ਹਨ। ਜਿਸ ਵਿਚ ਗ੍ਰੰਥੀ ਸਿੰਘਾਂ ਲਈ ਦੋ-ਸਾਲਾ ਕੋਰਸ ਹੋਵੇਗਾ। ਹਰੇਕ ਵਿਦਿਆਰਥੀ ਨੂੰ ਰਹਿਣ-ਸਹਿਣ ਤੋਂ ਇਲਾਵਾ ੧੨੦੦ ਰੁਪਏ ਪ੍ਰਤੀ ਮਹੀਨਾ ਵਜੀਫੇ ਦੇ ਤੌਰ 'ਤੇ ਦਿੱਤੇ ਜਾਣਗੇ ਉਨ੍ਹਾਂ ਕਿਹਾ ਕਿ ਪੰਜਾਬ ਤੋਂ ਬਾਹਰ ਇਹ ਪਹਿਲਾ ਗੁਰਮਤਿ ਵਿਦਿਆਲਾ ਹੈ ਅਤੇ ਇਸ ਦਾ ਇੰਚਾਰਜ ਸ. ਜਸਪਾਲ ਸਿੰਘ ਨੂੰ ਨਿਯੁਕਤ ਕੀਤਾ ਗਿਆ ਹੈ।

ਇਸ ਮੌਕੇ ਛੱਤੀਸਗੜ੍ਹ ਸਰਕਾਰ ਵਿਚ ਘੱਟ ਗਿਣਤੀ ਕਮੀਸ਼ਨ ਦੇ ਚੇਅਰਮੈਨ ਸ. ਦਲੀਪ ਸਿੰਘ ਹੋਰਾਂ ਨੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਗੁਰਮਤਿ ਵਿਦਿਆਲਾ ਖੋਲ੍ਹੇ ਜਾਣ ਨੂੰ ਇਤਿਹਾਸਿਕ ਕਦਮ ਦੱਸਦਿਆਂ ਹੋਇਆਂ ਜਥੇ. ਅਵਤਾਰ ਸਿੰਘ ਦਾ ਵਿਸ਼ੇਸ਼ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਇਸ ਉਪਰਾਲੇ ਨਾਲ ਛੱਤੀਸਗੜ੍ਹ ਰਾਜ ਦੇ ਸਿੱਖ ਵਿਦਿਆਰਥੀਆਂ ਨੂੰ ਵੱਡਾ ਲਾਭ ਮਿਲੇਗਾ ਜਿਸ ਰਾਹੀਂ ਉਹ ਸਿੱਖ ਧਰਮ ਬਾਰੇ ਮੁਕੰਮਲ ਜਾਣਕਾਰੀ ਪ੍ਰਾਪਤ ਕਰ ਕੇ ਚੰਗੇ ਗ੍ਰੰਥੀ ਸਿੰਘ ਬਣ ਸਕਣਗੇ। ਇਸ ਦੇ ਨਾਲ ਉੜੀਸਾ ਸਿੱਖ ਪ੍ਰਤੀਨਿਧੀ ਬੋਰਡ ਦੇ ਪ੍ਰਧਾਨ ਸ. ਗੁਰਮੀਤ ਸਿੰਘ ਨੇ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵਿਸ਼ੇਸ਼ ਰੂਪ ਵਿਚ ਧੰਨਵਾਦ ਕੀਤਾ।

## ਹਾਕੀ ਅਕਾਦਮੀਆਂ ਦੇ ਖਿਡਾਰੀਆਂ ਨੂੰ ਕਿੱਟਾਂ ਵੰਡੀਆਂ

ਸ੍ਰੀ ਅੰਮ੍ਰਿਤਸਰ: ੧੯ ਜੁਲਾਈ:- ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼੍ਰੋਮਣੀ ਕਮੇਟੀ ਵੱਲੋਂ ਸਥਾਪਿਤ ਕੀਤੀਆਂ ਤਿੰਨ

ਹਾਕੀ ਅਕਾਦਮੀਆਂ ਦੇ ਖਿਡਾਰੀਆਂ ਨੂੰ ੧੦੦ ਹਾਕੀ ਕਿੱਟਾਂ ਵੰਡੀਆਂ, ਜਿਨ੍ਹਾਂ ਵਿਚ ੧੨ ਕਿੱਟਾਂ ਗੋਲਕੀਪਰਾਂ ਲਈ ਤਿਆਰ ਕਰਵਾਈਆਂ ਹਨ।

ਜਥੇ: ਅਵਤਾਰ ਸਿੰਘ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸੰਸਾਰ ਭਰ ਵਿਚ ਸਿੱਖੀ ਨੂੰ ਪ੍ਰਫੁਲਿਤ ਕਰਨ ਲਈ ਯਤਨਸ਼ੀਲ ਹੈ ਤੇ ਬੱਚਿਆਂ ਨੂੰ ਨਸ਼ਾਖੋਰੀ ਤੇ ਪਤਿਤਪੁਣੇ ਤੋਂ ਬਚਾਉਣ ਅਤੇ ਉਨ੍ਹਾਂ ਦੀ ਨਰੋਈ ਸਿਹਤ ਨੂੰ ਧਿਆਨ 'ਚ ਰੱਖਦਿਆਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਖੇਡਾਂ ਦਾ ਸਹਾਰਾ ਲੈ ਰਹੀ ਹੈ ਇਸ ਲਈ ਦੇਸ਼ ਦੀ ਕੌਮਾਂਤਰੀ ਖੇਡ ਹਾਕੀ ਦੇ ਡਿੱਗ ਰਹੇ ਮਿਆਰ ਨੂੰ ਉੱਚਾ ਚੁੱਕਣ ਦੇ ਨਾਲ ਤਿੰਨ ਹਾਕੀ ਅਕਾਦਮੀਆਂ ਸ੍ਰੀ ਅੰਮ੍ਰਿਤਸਰ, ਫਰੀਦਕੋਟ ਤੇ ਪਟਿਆਲਾ ਵਿਖੇ ਸਥਾਪਿਤ ਕੀਤੀਆਂ ਗਈਆਂ ਹਨ। ਜਿਨ੍ਹਾਂ ਲਈ ੧੨੦੦ ਦੇ ਕਰੀਬ ਬੱਚਿਆਂ ਨੇ ਟਰਾਇਲ ਦਿੱਤੇ ਸਨ ਤੇ ਉਨ੍ਹਾਂ ਵਿੱਚੋਂ ੯੩ ਬੱਚੇ ਹੀ ਇਨ੍ਹਾਂ ਅਕਾਦਮੀਆਂ ਲਈ ਚੁਣੇ ਗਏ ਸਨ ਨੂੰ ਕਿੱਟਾਂ ਵੰਡੀਆਂ ਗਈਆਂ ਹਨ। ਹਰੇਕ ਕਿੱਟ ਵਿਚ ਦੋ ਟੀ-ਸ਼ਰਟਾਂ, ਦੋ ਜੋੜੇ ਸਪੋਰਟਸ ਬੂਟ, ਇੱਕ ਹਾਕੀ, ਦੋ ਬਾਲਾਂ, ਇੱਕ ਵਿਬਜ਼, ਇੱਕ ਛਿਨ ਗਾਰਡ, ਦੋ ਜੁਰਾਬਾਂ ਦੇ ਜੋੜੇ ਆਦਿ ਸ਼ਾਮਲ ਹਨ। ਉਨ੍ਹਾਂ ਕਿਹਾ ਕਿ ਇਨ੍ਹਾਂ ਖਿਡਾਰੀਆਂ ਨੂੰ ਵਧੀਆ ਕੋਚਿੰਗ ਲਈ ਸ਼੍ਰੋਮਣੀ ਕਮੇਟੀ ਵੱਲੋਂ ਰੱਖੇ ਹਾਕੀ ਕੋਚ ਵੀ ਸਖਤ ਮਿਹਨਤ ਕਰਵਾ ਰਹੇ ਹਨ ਤੇ ਬਹੁਤ ਜਲਦੀ ਹੀ ਸਾਡੀਆਂ ਸਾਬਤ ਸੂਰਤ ਹਾਕੀਆਂ ਦੀਆਂ ਟੀਮਾਂ ਗਰਾਊਂਡਾਂ ਵਿਚ ਹੋਰ ਟੀਮਾਂ ਨਾਲ ਮੈਚ ਖੇਡ ਸਕਣ ਲਈ ਤਿਆਰ ਹੋਣਗੀਆਂ।

ਜਿਹੜੇ ਖਿਡਾਰੀ ਇਨ੍ਹਾਂ ਅਕਾਦਮੀਆਂ ਵਿਚ ਸਿਖਲਾਈ ਪ੍ਰਾਪਤ ਕਰ ਰਹੇ ਹਨ ਸ਼੍ਰੋਮਣੀ ਕਮੇਟੀ ਉਨ੍ਹਾਂ ਨੂੰ ਨਾਲ-ਨਾਲ ਮਿਆਰੀ ਵਿੱਦਿਆ ਵੀ ਦੇਵੇਗੀ। ਉਨ੍ਹਾਂ ਕਿਹਾ ਕਿ ਸਕੂਲ/ਕਾਲਜਾਂ ਦੇ ਪ੍ਰਿੰਸੀਪਲਾਂ ਨੂੰ ਹਦਾਇਤ ਕੀਤੀ ਗਈ ਹੈ ਕਿ ਉਹ ਸਾਬਤ ਸੂਰਤ ਸਿੱਖ ਖਿਡਾਰੀਆਂ ਦੀਆਂ ਹਾਕੀ ਟੀਮਾਂ ਤਿਆਰ ਕਰਨ ਕਿਉਂਕਿ ਜੋ ਖਿਡਾਰੀ ਪਤਿਤ ਹੋਣਗੇ ਉਨ੍ਹਾਂ ਨੂੰ ਟੀਮਾਂ ਵਿਚ ਨਹੀਂ ਲਿਆ ਜਾਵੇਗਾ। ਉਨ੍ਹਾਂ ਮਾਪਿਆਂ ਅਤੇ ਅਧਿਆਪਕਾਂ ਨੂੰ ਕਿਹਾ ਕਿ ਬੱਚਿਆਂ ਨੂੰ ਉੱਚੀ ਅਤੇ ਮਿਆਰੀ ਵਿੱਦਿਆ ਦੇਣ ਦੇ ਨਾਲ-ਨਾਲ ਪਤਿਤ ਪੁਣੇ ਅਤੇ ਨਸ਼ਿਆਂ ਤੋਂ ਬਚਾ ਕੇ ਉੱਚਾ-ਸੁੱਚਾ ਗੁਰਸਿੱਖੀ ਜੀਵਨ ਵਾਲਾ ਜੀਵਨ ਜੀਊਂਣ ਲਈ ਪ੍ਰੇਰਨਾ ਦੇਣ।

## ਕੈਲਫ਼ੋਰਨੀਆ 'ਚ ਗੁਰਦੁਆਰਾ ਸਾਹਿਬ 'ਤੇ ਨਸਲੀ ਹਮਲਾ ਮੰਦਭਾਗਾ-ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨ ਅਗਸਤ- ਅਮਰੀਕਾ ਦੇ ਸ਼ਹਿਰ ਕੈਲਫ਼ੋਰਨੀਆ 'ਚ ਗੁਰਦੁਆਰਾ ਸਾਹਿਬ ਉੱਪਰ ਹਮਲਾ ਕਰ ਕੇ ਸ਼ਰਾਰਤੀ ਅਨਸਰਾਂ ਵੱਲੋਂ ਕੀਤੀ ਗਈ ਭੰਨ-ਤੋੜ ਅਤੇ ਕੰਧਾਂ ਉੱਪਰ ਅੱਤਵਾਦੀ ਸ਼ਬਦ ਲਿਖੇ ਜਾਣ ਦੀ ਜਥੇਦਾਰ ਅਵਤਾਰ

ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਖ਼ਤ ਨਿੰਦਾ ਕਰਦਿਆਂ ਅਮਰੀਕੀ ਪ੍ਰਸ਼ਾਸਨ ਨੂੰ ਅਪੀਲ ਕੀਤੀ ਹੈ ਕਿ ਸ਼ਰਾਰਤੀ ਅਨਸਰਾਂ ਦਾ ਜਲਦੀ ਤੋਂ ਜਲਦੀ ਪਤਾ ਲਗਾਇਆ ਜਾਵੇ ਤੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਸਖ਼ਤ ਸਜ਼ਾ ਦਿੱਤੀ ਜਾਵੇ।

ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਕੁਝ ਫਿਰਕੂ ਕਿਸਮ ਦੇ ਸ਼ਰਾਰਤੀ ਲੋਕ ਜਿਨ੍ਹਾਂ ਦਾ ਆਪਣਾ ਕੋਈ ਧਰਮ ਨਹੀਂ ਹੁੰਦਾ, ਉਹ ਅਜਿਹੇ ਨਸਲੀ ਹਮਲੇ ਕਰਦੇ ਹਨ, ਅਜਿਹੇ ਲੋਕਾਂ ਦੀ ਕੇਵਲ ਇਹੀ ਮਨਸ਼ਾ ਹੁੰਦੀ ਹੈ ਕਿ ਸ਼ਾਂਤਮਈ ਮਹੌਲ ਨੂੰ ਲਾਂਬੂ ਲਾਇਆ ਜਾਵੇ ਤੇ ਵੱਖ-ਵੱਖ ਫਿਰਕਿਆਂ 'ਚ ਆਪਸੀ ਕੁੜੱਤਣ ਪੈਦਾ ਕੀਤੀ ਜਾਵੇ। ਉਨ੍ਹਾਂ ਕਿਹਾ ਕਿ ਪਿਛਲੇ ਸਾਲ ਵੀ ਇਨ੍ਹਾਂ ਦਿਨਾਂ 'ਚ ਹੀ ਵਿਸਕਾਂਸਨ ਦੇ ਗੁਰਦੁਆਰਾ ਓਕਕਰੀਕ ਵਿਚ ਇਕ ਗੋਰੇ ਵਿਅਕਤੀ ਵੱਲੋਂ ਨਸਲੀ ਹਮਲਾ ਕਰ ਕੇ ਨਿੱਤਨੇਮ ਕਰਦੇ ਛੇ ਸਿੱਖਾਂ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ ਸੀ ਤੇ ਬਹੁਤ ਸਾਰਿਆਂ ਨੂੰ ਜ਼ਖ਼ਮੀ ਕਰ ਦਿੱਤਾ ਸੀ ਤੇ ਹੁਣ ਫਿਰ ਤਕਰੀਬਨ ਉਨ੍ਹਾਂ ਦਿਨ੍ਹਾਂ 'ਚ ਹੀ ਗੁਰਦੁਆਰਾ ਸਾਹਿਬ 'ਚ ਭੰਨ-ਤੋੜ ਕਰ ਕੇ ਕੰਧ 'ਤੇ ਅੱਤਵਾਦੀ ਸ਼ਬਦ ਲਿਖਿਆ ਗਿਆ ਹੈ। ਉਨ੍ਹਾਂ ਕਿਹਾ ਕਿ ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ ਤੇ ਇਸ ਪਿੱਛੇ ਕੰਮ ਕਰ ਰਹੀਆਂ ਤਾਕਤਾਂ ਦਾ ਪਰਦਾਫਾਸ਼ ਹੋਣਾ ਚਾਹੀਦਾ ਹੈ ਕਿ ਆਖਰ ਅਜਿਹੇ ਕੌਣ ਲੋਕ ਹਨ ਜਿਨ੍ਹਾਂ ਨੂੰ ਸ਼ਾਂਤੀ ਚੰਗੀ ਨਹੀਂ ਲੱਗਦੀ। ਉਨ੍ਹਾਂ ਕਿਹਾ ਕਿ ਸਿੱਖਾਂ ਦੀ ਮਿਹਨਤ ਤੇ ਸੁਭਾਅ ਬਾਰੇ ਹੁਣ ਜ਼ਿਆਦਾਤਰ ਅਮਰੀਕੀ ਲੋਕਾਂ ਨੂੰ ਪਤਾ ਹੈ ਕਿ ਇਹ ਆਪਸੀ ਮਿਲਵਰਤਨ ਤੇ ਭਾਈਚਾਰਕ ਸਾਂਝ ਦੇ ਹਾਮੀ ਹਨ। ਉਨ੍ਹਾਂ ਅਮਰੀਕੀ ਪ੍ਰਸ਼ਾਸਨ ਨੂੰ ਅਪੀਲ ਕੀਤੀ ਹੈ ਕਿ ਹਮਲਾਵਰਾਂ ਦਾ ਜਲਦੀ ਤੋਂ ਜਲਦੀ ਪਤਾ ਲਗਾਇਆ ਜਾਵੇ ਤੇ ਗੁਨਾਹਗਾਰਾਂ ਨੂੰ ਗ੍ਰਿਫ਼ਤਾਰ ਕਰ ਕੇ ਸਖ਼ਤ ਸਜ਼ਾ ਦਿੱਤੀ ਜਾਵੇ।

## ਗੁਜਰਾਤ ਦੇ ਮੁੱਖ ਮੰਤਰੀ ਪ੍ਰਭਾਵਿਤ ਸਿੱਖ ਕਿਸਾਨਾਂ ਨੂੰ ਇਨਸਾਫ਼ ਦੇਣ-ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨ ਅਗਸਤ:- ਗੁਜਰਾਤ ਵਿਚ ਸਿੱਖ ਕਿਸਾਨਾਂ ਤੋਂ ਧੱਕੇ ਨਾਲ ਖੋਹੀਆਂ ਜਾ ਰਹੀਆਂ ਜ਼ਮੀਨਾਂ ਦੇ ਸਬੰਧ ਵਿਚ ਨੋਟਿਸ ਲੈਂਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਕਿਹਾ ਕਿ ਗੁਜਰਾਤ ਸਰਕਾਰ ਦਾ ਇਹ ਵਰਤਾਰਾ ਬੇਹੱਦ ਮੰਦਭਾਗਾ ਤੇ ਨਿੰਦਣਯੋਗ ਹੈ। ਉਨ੍ਹਾਂ ਨੇ ਸਿੱਖ ਕਿਸਾਨਾਂ ਦੀਆਂ ਜ਼ਮੀਨਾਂ 'ਤੇ ਕੀਤੇ ਜਾ ਰਹੇ ਜ਼ਬਰੀ ਕਬਜ਼ਿਆਂ ਬਾਰੇ ਗੁਜਰਾਤ ਦੇ ਮੁੱਖ ਮੰਤਰੀ ਸ੍ਰੀ ਨਰਿੰਦਰ ਮੋਦੀ ਨੂੰ ਕਿਹਾ ਹੈ ਕਿ ਪੂਰੇ ਮਾਮਲੇ ਨੂੰ ਗੰਭੀਰਤਾ ਨਾਲ ਲੈਂਦਿਆਂ ਅਦਾਲਤ ਦੇ ਫੈਸਲੇ ਦਾ ਸਨਮਾਨ ਕਰਨ।

ਉਨ੍ਹਾਂ ਕਿਹਾ ਕਿ ਪ੍ਰਭਾਵਿਤ ਸਿੱਖ ਕਿਸਾਨਾਂ ਨੂੰ ਇਹ ਜ਼ਮੀਨਾਂ ੧੯੬੦ ਦੇ ਦਹਾਕੇ 'ਚ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀ ਲਾਲ ਬਹਾਦਰ ਸ਼ਾਸਤਰੀ ਨੇ ਗੁਜਰਾਤ

ਦੇ ਕੱਛ ਇਲਾਕੇ 'ਚ ਅਲਾਟ ਕੀਤੀਆਂ ਸਨ ਤੇ ਇਨ੍ਹਾਂ ਜ਼ਮੀਨਾਂ ਦੇ ਕਾਗਜ਼-ਪੱਤਰ ਬਕਾਇਦਾ ਕਿਸਾਨਾਂ ਕੋਲ ਮੌਜੂਦ ਹਨ। ਬੰਜ਼ਰ ਜ਼ਮੀਨਾਂ ਨੂੰ ਪੰਜਾਬ ਦੇ ਕਿਸਾਨਾਂ ਨੇ ਆਪਣੀ ਹੱਡ-ਚੀਰਵੀਂ ਮਿਹਨਤ ਕਰ ਕੇ ਉਪਜਾਊ ਬਣਾਇਆ ਹੈ, ਗੁਜਰਾਤ ਸਰਕਾਰ ਇਨ੍ਹਾਂ ਕਿਸਾਨਾਂ ਨੂੰ ਉਜਾੜਨ ਦੀ ਬਜਾਏ ਹਾਈਕੋਰਟ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਲਾਗੂ ਕਰੇ ਤੇ ਉੱਥੇ ਵੱਸਦੇ ਘੱਟ-ਗਿੱਣਤੀ ਸਿੱਖ ਕਿਸਾਨਾਂ ਦੀ ਜਾਨ ਤੇ ਮਾਲ ਦੀ ਮੁਦੱਈ ਬਣ ਕੇ ਆਪਣੇ ਨਾਲ ਲਾਵੇ। ਉਨ੍ਹਾਂ ਕਿਹਾ ਕਿ ਪ੍ਰਭਾਵਿਤ ਸਿੱਖ ਕਿਸਾਨਾਂ ਦੀਆਂ ਜ਼ਮੀਨਾਂ ਬਾਰੇ ੨੦੧੨ 'ਚ ਵੀ ਗੁਜਰਾਤ ਦੇ ਮੁੱਖ ਮੰਤਰੀ ਨੂੰ ਪੱਤਰ ਲਿਖਿਆ ਗਿਆ ਸੀ ਤੇ ਹੁਣ ਫਿਰ ਪੱਤਰ ਲਿਖ ਕੇ ਮੰਗ ਕੀਤੀ ਗਈ ਹੈ ਕਿ ਮਿਹਨਤੀ ਸਿੱਖ ਕਿਸਾਨਾਂ ਨਾਲ ਧੱਕਾ ਨਾ ਕੀਤਾ ਜਾਵੇ। ਉਨ੍ਹਾਂ ਇਸ ਸਬੰਧੀ ਪੰਜਾਬ ਦੇ ਮੁੱਖ ਮੰਤਰੀ ਸ. ਪਰਕਾਸ਼ ਸਿੰਘ ਬਾਦਲ ਨੂੰ ਵੀ ਅਪੀਲ ਕੀਤੀ ਹੈ ਕਿ ਸਰਕਾਰੀ ਪੱਧਰ 'ਤੇ ਮੁੱਖ ਮੰਤਰੀ ਨਾਲ ਗੱਲਬਾਤ ਕਰ ਕੇ ਕਿਸਾਨਾਂ ਦੇ ਉਜਾੜੇ ਨੂੰ ਰੋਕਿਆ ਜਾਵੇ।

## ਕੇਂਦਰ ਸਰਕਾਰ ਪੰਜਾਬੀ ਭਾਸ਼ਾ ਲਾਗੂ ਕਰਨ ਹਿਤ ਟਾਲ-ਮਟੋਲ ਵਾਲੀ ਨੀਤੀ ਬੰਦ ਕਰੇ- ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੩ ਅਗਸਤ:- ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਦਿੱਲੀ ਯੂਨੀਵਰਸਿਟੀ ਵੱਲੋਂ ਪੰਜਾਬੀ ਭਾਸ਼ਾ ਨੂੰ ਚਾਰ ਸਾਲਾ ਗ੍ਰੈਜੂਏਸ਼ਨ ਨੀਤੀ 'ਚ ਲਾਗੂ ਨਾ ਕਰਨ ਦਾ ਫੈਸਲਾ ਅਤੀ ਮੰਦਭਾਗਾ ਹੈ ਤੇ ਇਸ ਸਬੰਧੀ ਕੇਂਦਰ ਦੀ ਕਾਂਗਰਸ ਸਰਕਾਰ ਪੰਜਾਬੀ ਭਾਸ਼ਾ ਨੂੰ ਲਾਗੂ ਕਰਨ ਹਿਤ ਟਾਲ-ਮਟੋਲ ਦੀ ਨੀਤੀ ਤੁਰੰਤ ਬੰਦ ਕਰੇ। ਉਨ੍ਹਾਂ ਕਿਹਾ ਕਿ ਇਸ ਸਬੰਧੀ ਭਾਰਤ ਦੇ ਰਾਸ਼ਟਰਪਤੀ ਸ੍ਰੀ ਪ੍ਰਣਬ ਮੁਖਰਜੀ ਤੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੂੰ ਪੱਤਰ ਲਿਖ ਕੇ ਪੰਜਾਬੀ ਭਾਸ਼ਾ ਨੂੰ ਲਾਗੂ ਕਰਨ ਦੀ ਮੰਗ ਕੀਤੀ ਗਈ ਹੈ, ਪਰੰਤੂ ਉਨ੍ਹਾਂ ਵੱਲੋਂ ਇਸ ਸਬੰਧੀ ਗੱਲਬਾਤ ਕਰਨ ਦਾ ਸਮਾਂ ਨਾ ਦੇਣ 'ਤੇ ਟਾਲ-ਮਟੋਲ ਕਰਨਾ ਕੋਈ ਚੰਗਾ ਸੰਕੇਤ ਨਹੀਂ ਦੇ ਰਿਹਾ, ਬਲਕਿ ਪੰਜਾਬੀ ਬੋਲੀ, ਪੰਜਾਬੀ ਸੱਭਿਆਚਾਰ ਅਤੇ ਪੰਜਾਬੀ ਵਿਰਸੇ ਨਾਲ ਮਤਰੇਈ ਮਾਂ ਵਾਲਾ ਸਲੂਕ ਹੋ ਰਿਹਾ ਹੈ। ਜਿਹੜਾ ਕਿ ਉੱਚਿਤ ਨਹੀਂ ਹੈ। ਅਜਿਹੀ ਸਥਿਤੀ ਵਿਚ ਕੇਂਦਰ ਸਰਕਾਰ ਵੱਲੋਂ ਯੂਨੀਵਰਸਿਟੀਆਂ ਦਾ ਅਜੋਕਾ ਸਿੱਖਿਆ ਪੱਧਰ ਆਮ ਜਨਤਾ ਤਕ ਪਹੁੰਚ ਵਾਲਾ ਨਾ ਹੋ ਕੇ ਖਾਸ ਵਰਗ ਦੀ ਸੇਵਾ ਨੂੰ ਮੁੱਖ ਰੱਖ ਕੇ ਹੈ। ਉਨ੍ਹਾਂ ਕਿਹਾ ਕਿ ਪੰਜਾਬੀ ਜ਼ੁਬਾਨ ੧੧੦ ਮੁਲਕਾਂ ਵਿਚ ਰਹਿ ਰਹੇ ਅੰਦਾਜ਼ਨ ੧੧ ਕਰੋੜ ਪੰਜਾਬੀਆਂ ਦੀ ਇਕ ਮਹੱਤਵਪੂਰਨ ਜ਼ੁਬਾਨ ਹੈ ਤੇ ਦੁਨੀਆ ਦੀ ਤੇਰ੍ਹਵੀਂ ਭਾਸ਼ਾ ਦਾ ਸਥਾਨ ਪ੍ਰਾਪਤ ਕਰ ਚੁੱਕੀ ਹੈ। ਇਸ ਦਾ ਵਿਸ਼ਵ ਭਰ ਵਿਚ ਆਪਣਾ ਨਿਵੇਕਲਾ ਸਥਾਨ

ਹੈ। ਉਨ੍ਹਾਂ ਕਿਹਾ ਕਿ ਸਾਡੇ ਮੁਲਕ ਵਿਚ ਅਨੇਕਾਂ ਭਾਸ਼ਾਵਾਂ ਆਪਣੀ-ਆਪਣੀ ਭੂਮਿਕਾ ਨਿਭਾ ਰਹੀਆਂ ਹਨ ਤੇ ਉਨ੍ਹਾਂ ਨੂੰ ਬੋਲਣ ਤੇ ਪੜ੍ਹਨ ਵਾਲੇ ਵੀ ਉਸ ਦੀ ਸਦੀਵਤਾ ਦੇ ਅਭਿਲਾਖੀ ਹਨ। ਕੋਈ ਵੀ ਬੋਲੀ ਜਾਂ ਭਾਸ਼ਾ ਕੁਝ ਬੋਲਾਂ ਦੇ ਅੱਖਰਾਂ ਦਾ ਮਿਸ਼ਰਨ ਨਹੀਂ ਹੁੰਦੀ ਬਲਕਿ ਉਸ ਦੇ ਨਾਲ ਇਕ ਪੂਰੀ ਸੱਭਿਅਤਾ ਜੁੜੀ ਹੁੰਦੀ ਹੈ

ਪਰੰਤੂ ਕੇਂਦਰ ਸਰਕਾਰ ਦੀ ਵਿੱਦਿਅਕ ਨੀਤੀ ਪੰਜਾਬੀ ਭਾਸ਼ਾ ਦੀ ਬੇਕਦਰੀ ਕਰਨ ਦੇ ਰਾਹ 'ਤੇ ਤੁਰ ਪਈ ਹੈ। ਦਿੱਲੀ ਯੂਨੀਵਰਸਿਟੀ ਵੱਲੋਂ ਲਏ ਗਏ ਪੰਜਾਬੀ ਵਿਰੋਧੀ ਇਸ ਫੈਸਲੇ ਨੇ ਹਰ ਪੰਜਾਬੀ ਨੂੰ ਦੁੱਖੀ ਤੇ ਬੇਚੈਨ ਕੀਤਾ ਹੈ ਤੇ ਦੁੱਖ ਉਸ ਸਮੇਂ ਹੋਰ ਵਧ ਜਾਂਦਾ ਹੈ ਜਦੋਂ ਦਿੱਲੀ ਵਿਚ ਪੰਜਾਬੀਆਂ ਦੀ ਗਿਣਤੀ ਲੱਖਾਂ 'ਚ ਹੋਵੇ। ਉਨ੍ਹਾਂ ਕਿਹਾ ਕਿ ਦੇਸ਼ ਹੀ ਨਹੀਂ ਬਲਕਿ ਵਿਦੇਸ਼ਾਂ 'ਚ ਵੀ ਪੰਜਾਬੀ ਸਖਤ ਮਿਹਨਤ ਤੇ ਕਾਰੋਬਾਰ ਸਥਾਪਿਤ ਕਰ ਕੇ ਜਿੱਥੇ ਆਪਣੇ ਪਰਵਾਰਾਂ ਦਾ ਪਾਲਣ-ਪੋਸ਼ਣ ਕਰ ਰਹੇ ਹਨ ਉੱਥੇ ਦੇਸ਼ ਦੀ ਤਰੱਕੀ ਵਿਚ ਵੀ ਯੋਗਦਾਨ ਪਾ ਰਹੇ ਹਨ। ਉਨ੍ਹਾਂ ਕਿਹਾ ਕਿ ਕੈਨੇਡਾ ਦੀ ਧਰਤੀ 'ਤੇ ਵੱਸੇ ਪੰਜਾਬੀ ਭਾਈਚਾਰੇ ਦੇ ਯੋਗਦਾਨ ਨੂੰ ਸਮਝਦਿਆਂ ਕੈਨੇਡਾ ਸਰਕਾਰ ਨੇ ਬਹੁਤ ਸਾਰੀਆਂ ਥਾਂਵਾਂ 'ਤੇ ਸਾਈਨ ਬੋਰਡ ਪੰਜਾਬੀ ਭਾਸ਼ਾ ਵਿਚ ਲਗਵਾਏ ਹਨ ਜਿਸ ਨੂੰ ਵੇਖ ਕੇ ਹਰ ਪੰਜਾਬੀ ਦਾ ਸਿਰ ਮਾਣ ਨਾਲ ਉੱਚਾ ਹੋ ਜਾਂਦਾ ਹੈ ਕਿਉਂਕਿ ਵਿਦੇਸ਼ੀ ਧਰਤੀ 'ਤੇ ਮਾਂ ਬੋਲੀ ਪੰਜਾਬੀ ਨੂੰ ਮਾਣ ਮਿਲਣਾ ਕੋਈ ਛੋਟੀ ਗੱਲ ਨਹੀਂ ਪਰ ਉਹ ਮਾਂ ਬੋਲੀ ਪੰਜਾਬੀ ਜਿਸ ਨੂੰ ਵਿਦੇਸ਼ੀ ਸਰਕਾਰਾਂ ਅਤੀ ਸਤਿਕਾਰਤ ਦਰਜਾ ਦੇ ਕੇ ਗਲ ਨਾਲ ਲਗਾ ਰਹੀਆਂ ਹਨ ਅੱਜ ਉਸੇ ਪੰਜਾਬੀ ਬੋਲੀ ਨੂੰ ਆਪਣੇ ਹੀ ਦੇਸ਼ ਵਿਚ ਦੁਰਕਾਰ ਕੇ ਅੱਖੋਂ ਪਰੋਖੇ ਕੀਤਾ ਜਾ ਰਿਹਾ ਹੈ। ਇਹ ਪਰਾਏਪਨ ਵਾਲਾ ਸਲੂਕ ਨਹੀਂ ਤਾਂ ਹੋਰ ਕੀ ਹੈ! ਉਨ੍ਹਾਂ ਕਿਹਾ ਕਿ ਪੰਜਾਬੀ ਨੂੰ ਉੱਚ ਵਿੱਦਿਅਕ ਅਦਾਰਿਆਂ 'ਚੋਂ ਗਿਣੀ-ਮਿਥੀ ਸਾਜ਼ਿਸ਼ ਅਧੀਨ ਉੱਚੇ ਵਿੱਦਿਅਕ ਕੋਰਸਾਂ ਵਿੱਚੋਂ ਖਾਰਜ ਕਰ ਦੇਣ ਦੇ ਮਨਸੂਬੇ ਅਤੀ ਨਿੰਦਣਯੋਗ ਹਨ ਤੇ ਦਿੱਲੀ ਯੂਨੀਵਰਸਿਟੀ ਦੀ ਦੋਗਲੀ ਵਿੱਦਿਅਕ ਨੀਤੀ ਨੂੰ ਬੇਪਰਦ ਵੀ ਕਰਦੇ ਹਨ। ਉਨ੍ਹਾਂ ਕਿਹਾ ਕਿ ਪੰਜਾਬੀ ਬੋਲੀ ਤੇ ਭਾਸ਼ਾ ਕਿਸੇ ਵਰਗ/ਫਿਰਕੇ ਤੇ ਜਮਾਤ ਲਈ ਰਾਖਵੀਂ ਨਹੀਂ ਹੈ। ਉਨ੍ਹਾਂ ਨੇ ਮੁੜ ਦੇਸ਼ ਦੇ ਰਾਸ਼ਟਰਪਤੀ ਸ੍ਰੀ ਪ੍ਰਣਬ ਮੁਖਰਜੀ ਨੂੰ ਮਿਲਣ ਲਈ ਸਮਾਂ ਦੇਣ ਦੀ ਮੰਗ ਕੀਤੀ ਹੈ। ਉਨ੍ਹਾਂ ਹਰ ਪੰਜਾਬੀ ਨੂੰ ਅਪੀਲ ਕਰਦਿਆਂ ਹੋਇਆਂ ਕਿਹਾ ਕਿ ਉਹ ਹਰ ਸ਼ਖਸ ਜੋ ਆਪਣੇ ਆਪ ਨੂੰ ਪੰਜਾਬੀ ਕਹਾਉਂਦਾ ਹੈ ਤੇ ਉਸ ਨੂੰ ਪੰਜਾਬੀ ਹੋਣ 'ਤੇ ਮਾਣ ਹੈ ਲਾਮਬੰਦ ਹੋਵੇ ਤੇ ਪੰਜਾਬੀਆਂ ਨਾਲ ਕੀਤੇ ਗਏ ਇਸ ਵਰਤਾਰੇ ਵਿਰੁੱਧ ਇਕਜੁੱਟ ਹੋ ਕੇ ਅਵਾਜ਼ ਉਠਾਏ।

■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਤੇ ਪੰਜਾਬ ਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਿਤੀ ੧ ਮਈ ਤੋਂ ੩੧ ਮਈ ੨੦੧੩ ਤਕ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੪੬੦੫ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

## ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ (ਜ਼ਿਲ੍ਹਾ ਹੁਸ਼ਿਆਰਪੁਰ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੧੯ ਜੁਲਾਈ ੨੦੧੩ ਨੂੰ ਜਥੇਦਾਰ ਬਲਬੀਰ ਸਿੰਘ ਮੈਂਬਰ ਸ਼੍ਰੋ:ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਅਤੇ ਭਾਈ ਸਲਵਿੰਦਰ ਸਿੰਘ ਗ੍ਰੰਥੀ ਦੇ ਸਹਿਯੋਗ ਸਦਕਾ ਹੋਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੬੧ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

## ਇੰਡਾਲ ਵਿਖੇ ਅੰਮ੍ਰਿਤ-ਸੰਚਾਰ ਤੇ ਗੁਰਮਤਿ ਸਮਾਗਮ

ਭਾਈ ਗੁਰਬਚਨ ਸਿੰਘ ਕਲਸੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁ: ਸ੍ਰੀ ਗੁਰੂ ਅਰਜਨ ਦੇਵ ਜੀ, ਇੰਡਾਲ (ਨੇੜੇ ਕਲਕੱਤਾ, ਬੰਗਾਲ) ਵਿਖੇ ਸਲਾਨਾ ਗੁਰਮਤਿ ਸਮਾਗਮ ਕਰਵਾਇਆ ਗਿਆ। ਜਿਸ ਤਹਿਤ ਮਿਤੀ ੫ ਜੂਨ ੨੦੧੩ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੭ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਇੰਚਾਰਜ ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਗੁਰਦੁਆਰਾ ਸਾਹਿਬ ਪਾਤ: ਛੇਵੀਂ ਤੇ ਨੌਵੀਂ ਚੀਕਾ ਵਿਖੇ ਮਿਤੀ ੨੧ ਜੁਲਾਈ ੨੦੧੩ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੩੬ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ। ਇਸ ਤੋਂ ਇਲਾਵਾ ਗੁ:ਮੰਜੀ ਸਾਹਿਬ ਨਾਲ ਅਟੈਚ ਗੁ: ਬਾਦਸ਼ਾਹੀ ਬਾਗ ਅੰਬਾਲਾ ਵਿਖੇ ਮਿਤੀ ੨੨ ਜੁਲਾਈ ੨੦੧੩ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਇਆ ਗਿਆ ਜਿਸ ਵਿਚ ੨੩ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ।

---

## ਅਮਲੋਹ ਵਿਖੇ ਗੁਰਬਾਣੀ ਕੰਠ ਅਤੇ ਦਸਤਾਰ ਮੁਕਾਬਲੇ

ਪ੍ਰਚਾਰਕ ਅਵਤਾਰ ਸਿੰਘ ਹਲੋਤਾਲੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੪ ਜੁਲਾਈ ੨੦੧੩ ਨੂੰ ਗੁ: ਪਾ: ਛੇਵੀਂ ਸੌਂਟੀ ਅਮਲੋਹ ਵਿਖੇ ਬੱਚਿਆਂ ਦੇ ਗੁਰਬਾਣੀ ਕੰਠ ਮੁਕਾਬਲੇ ਤੇ ਦਸਤਾਰ ਮੁਕਾਬਲੇ ਕਰਵਾਏ ਗਏ। ਇਨ੍ਹਾਂ ਮੁਕਾਬਲਿਆਂ ਵਿਚ ਬੱਚਿਆਂ ਨੂੰ ਤਿੰਨ ਗਰੁੱਪਾਂ ਵਿਚ ਵੰਡਿਆ ਗਿਆ। ਪਹਿਲਾ ਗਰੁੱਪ ੫ ਤੋਂ ੧੦ ਸਾਲ, ਦੂਜਾ ਗਰੁੱਪ ੧੧ ਤੋਂ ੧੬ ਤਕ ਅਤੇ ਤੀਜਾ ਗਰੁੱਪ ੧੬ ਤੋਂ ੨੧ ਸਾਲ ਤਕ ਬਣਾਇਆ ਗਿਆ। ਜਿਸ ਵਿਚ ਤਕਰੀਬਨ ੨੦੦ ਬੱਚਿਆਂ ਨੇ ਭਾਗ ਲਿਆ

ਇਨ੍ਹਾਂ ਮੁਕਾਬਲਿਆਂ ਵਿਚ ਪਹਿਲੇ, ਦੂਜੇ ਤੇ ਤੀਜੇ ਦਰਜੇ 'ਤੇ ਆਉਣ ਵਾਲੇ ਬੱਚਿਆਂ ਨੂੰ ਵਿਸ਼ੇਸ਼ ਰੂਪ ਵਿਚ ਸਨਮਾਨਿਤ ਕੀਤਾ ਗਿਆ ਅਤੇ ਬਾਕੀ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਭਾਈ ਰਵਿੰਦਰ ਸਿੰਘ ਖਾਲਸਾ ਮੈਂਬਰ (ਸ਼੍ਰੋ.ਗੁ.ਪ੍ਰ.ਕਮੇਟੀ) ਨੇ ਬੱਚਿਆਂ ਨੂੰ ਆਪਣੇ ਵਿਰਸੇ ਨਾਲ ਜੁੜਨ ਲਈ ਪ੍ਰੇਰਨਾ ਕੀਤੀ ਤੇ ਗੁਰੂ ਸਾਹਿਬਾਨ ਦੀ ਸਿੱਖਿਆ 'ਤੇ ਚੱਲ ਕੇ ਜੀਵਨ ਜੀਊਣ ਲਈ ਕਿਹਾ।

ਇਸ ਮੌਕੇ ਜੱਜ ਦੀ ਭੂਮਿਕਾ ਭਾਈ ਜਰਨੈਲ ਸਿੰਘ, ਭਾਈ ਗੁਰਨੈਬ ਸਿੰਘ, ਭਾਈ ਸੁਖਵਿੰਦਰ ਸਿੰਘ, ਭਾਈ ਨਰਿੰਦਰ ਸਿੰਘ ਖਾਲਸਾ ਪ੍ਰਚਾਰਕ ਸ਼੍ਰੋ.ਗੁ.ਪ੍ਰ.ਕਮੇਟੀ ਨੇ ਨਿਭਾਈ। ਆਈਆਂ ਸੰਗਤਾਂ ਦਾ ਵਿਸ਼ੇਸ਼ ਧੰਨਵਾਦ ਕੀਤਾ ਗਿਆ।

## ਫ਼ਿਲੌਰ ਵਿਖੇ ਗੁਰਮਤਿ ਸਿਖਲਾਈ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਲਖਬੀਰ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਵੱਲੋਂ ਪੰਜਾਬ ਦੇ ਵੱਖ-ਵੱਖ ਕਸਬਿਆਂ ਅਤੇ ਸ਼ਹਿਰਾਂ, ਪਿੰਡਾਂ ਵਿਚ ਅਰੰਭ ਕੀਤੇ ਗੁਰਮਤਿ ਸਿਖਲਾਈ ਕੈਂਪਾਂ ਦੀ ਲੜੀ ਤਹਿਤ ਗੁ: ਪਾਤਸ਼ਾਹੀ ਪੰਜਵੀਂ ਮੌ ਸਾਹਿਬ ਫ਼ਿਲੌਰ ਵਿਖੇ ਮਿਤੀ ੧੭ ਤੋਂ ੨੦ ਅਪ੍ਰੈਲ ੨੦੧੩ ਤਕ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਜਿਸ ਵਿਚ ਇਲਾਕੇ ਦੇ ਵੱਖ-ਵੱਖ ਗ੍ਰੰਥੀ ਸਿੰਘਾਂ, ਪਾਠੀ ਸਿੰਘਾਂ ਅਤੇ ਸਿੱਖ ਸੰਗਤਾਂ ਨੇ ਹਿੱਸਾ ਲਿਆ। ਇਸ ਕੈਂਪ ਦੌਰਾਨ ਅੰਮ੍ਰਿਤ-ਸੰਚਾਰ ਸਮਾਗਮ ਵੀ ਕੀਤਾ ਗਿਆ ਜਿਸ ਵਿਚ ੮੪ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਸ ਮੌਕੇ ਸ਼੍ਰੋ.ਗੁ.ਪ੍ਰ.ਕਮੇਟੀ ਦੇ ਮੈਂਬਰ ਬੀਬੀ ਨਿਰਮਲ ਕੌਰ, ਸ. ਬਲਦੇਵ ਸਿੰਘ ਕਲਿਆਣ, ਮੀਤ ਸਕੱਤਰ ਸ. ਭੁਪਿੰਦਰਪਾਲ ਸਿੰਘ, ਮੈਨੇਜਰ ਸ. ਕਰਮਜੀਤ ਸਿੰਘ ਅਤੇ ਬੀਬੀ ਤ੍ਰਿਲੋਚਨ ਕੌਰ ਪ੍ਰਚਾਰਕ ਨੇ ਵੀ ਹਾਜ਼ਰੀ ਭਰੀ।

■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੯-੨੦੧੩*

# ਵਿਰਾਸਤੀ ਨਿਸ਼ਾਨੀਆਂ



ਗੁਰਦੁਆਰਾ ਬਾਬਾ ਨਾਬਾ ਜੀ, ਕਪੂਰਗੜ੍ਹ
ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ
ਸੁਰੱਖਿਅਤ ਪੁਰਾਤਨ ਸੁੰਦਰ ਸ਼ਸਤਰ

ਫੋਟੋ : ਸਿਮਰਜੀਤ ਸਿੰਘ

Registered with Registrar of Newspaper at No. 354/57

Postal Regd. No. ASR-007/2013-2015 Without Pre-payment of Postage under License no. PB/0370/2013-15

# GURMAT PARKASH SEPTEMBER 2013

Dharam Parchar Committee, SGPC, Sri Amritsar.

## ਸਾਕਾ ਸਾਰਾਗੜ੍ਹੀ
## ਸਿੱਖ ਫੌਜੀਆਂ ਦੀ ਬਹਾਦਰੀ ਦੀ ਵਿਲੱਖਣ ਦਾਸਤਾਨ

